# ਪਵਿੱਤਰ ਜੀਵਨ

ਮੌਲਾਨਾ ਵਹੀਦ-ਉਦ-ਦੀਨ ਖ਼ਾਨ

ਡਾ. ਮੁਹੰਮਦ ਹਬੀਬ
ਸ. ਜਗਮੋਹਨ ਸਿੰਘ
(ਜੇ.ਆਰ.ਐਫ.)

# ਪਵਿੱਤਰ ਜੀਵਨ

ਮੌਲਾਨਾ ਵਹੀਦ-ਉਦ-ਦੀਨ ਖ਼ਾਨ

ਸੰਪਾਦਕ ਅਤੇ ਅਨੁਵਾਦਕ

ਡਾ. ਮੁਹੰਮਦ ਹਬੀਬ
ਸ. ਜਗਮੋਹਨ ਸਿੰਘ
(ਜੇ.ਆਰ.ਐਫ.)

ਗੁਡਵਰਡ ਬੁਕਸ

**Pavitr Jeevan**
By Maulana Wahiduddin Khan

Edited and translated by
Dr. Mohd Habib
S. Jagmohan Singh (JRF)

First Punjabi translation published in 2018


Goodword Books
A-21, Sector 4, Noida-201301, India
Tel: 91120-4314871
Mob: +91 8588822672
email: info@goodwordbooks.com
www.goodwordbooks.com

Goodword Books, Chennai
Mob. +91-9790853944, 9600105558

Printed in India

# ਤਤਕਰਾ

# ਦੋ ਸ਼ਬਦ

ਪੁਸਤਕ 'ਪਵਿੱਤਰ ਜੀਵਨ' ਦੇ ਲੇਖਕ ਮੌਲਾਨਾ ਵਹੀਦ-ਉਦ-ਦੀਨ ਖਾਂ ਇਸਲਾਮ ਦੇ ਪ੍ਰਸਿੱਧ ਵਿਦਵਾਨ ਹਨ। ਹੱਥਲੀ ਪੁਸਤਕ ਵਿਚ ਲੇਖਕ ਨੇ ਇਨਸਾਨ ਨੂੰ ਇਹ ਸੰਦੇਸ਼ ਦਿੱਤਾ ਹੈ ਕਿ ਜ਼ਿੰਦਗੀ ਨੂੰ ਪਵਿੱਤਰ ਢੰਗ ਨਾਲ ਕਿਵੇਂ ਬਤੀਤ ਕਰਨਾ ਹੈ। ਦੁਨੀਆਂ ਵਿਚ ਅਮਨ, ਸ਼ਾਂਤੀ ਤੇ ਭਾਈਚਾਰਾ ਕਿਵੇਂ ਬਣਾਈ ਰੱਖਣਾ ਹੈ। ਇਸ ਸੰਬੰਧੀ ਉਨ੍ਹਾਂ ਦੁਆਰਾ ਰਚਿਤ ਉਰਦੂ, ਹਿੰਦੀ ਪੁਸਤਕ "ਹਯਾਤ-ਏ-ਤੱਯਬਾ" ਵਿਚ ਵਿਸਥਾਰ ਪੂਰਵਕ ਖੁਲਾਸਾ ਕੀਤਾ ਗਿਆ ਹੈ। ਜਿਸ ਦੀ ਮੌਜੂਦਾ ਸਮੇਂ ਵਿਚ ਵਧੇਰੇ ਲੋੜ ਹੈ। ਪੁਸਤਕ ਦੀ ਮਹੱਤਤਾ ਨੂੰ ਧਿਆਨ ਵਿਚ ਰੱਖਦਿਆਂ ਡਾ. ਮੁਹੰਮਦ ਹਬੀਬ ਅਤੇ ਜਗਮੋਹਨ ਸਿੰਘ (ਜੇ. ਆਰ. ਐਫ. ਰਿਸਰਚ ਸਕਾਲਰ) ਨੇ ਇਸ ਦਾ ਪੰਜਾਬੀ ਅਨੁਵਾਦ ਕਰ ਦਿੱਤਾ ਹੈ। ਡਾ. ਮੁਹੰਮਦ ਹਬੀਬ ਨੇ ਇਸਲਾਮ ਅਤੇ ਸੂਫ਼ੀਵਾਦ ਵਿਸ਼ੇ 'ਤੇ ਪੰਜਾਬੀ ਭਾਸ਼ਾ ਵਿਚ ਕਾਫ਼ੀ ਕੰਮ ਕੀਤਾ ਹੈ। ਇਸ ਸੰਬੰਧ ਵਿਚ ਉਹਨਾਂ ਦੀਆਂ ਪੁਸਤਕਾਂ 'ਭਾਰਤ ਵਿਚ ਸੂਫ਼ੀਵਾਦ ਦੇ ਚੋਣਵੇਂ ਸੰਦਰਭ' 'ਹਜ਼ਰਤ ਸਾਂਈ ਮੀਆਂ ਮੀਰ, ਜੀਵਨ ਤੇ ਸਿੱਖਿਆਵਾਂ', 'ਇਸਲਾਮ ਇੱਕ ਸੰਖੇਪ ਸਰਵੇਖਣ' ਆਦਿ ਪੰਜਾਬੀ ਵਿਚ ਪਹਿਲਾਂ ਹੀ ਆ ਚੁੱਕੀਆ ਹਨ। ਹੱਥਲੀ ਪੁਸਤਕ ਵਿਚ ਕੁਰਆਨ ਸ਼ਰੀਫ਼, ਹਜ਼ਰਤ ਮੁਹੰਮਦ (ਸ.) ਦੇ ਜੀਵਨ ਅਤੇ ਸਹਾਬਾ ਦੀਆਂ ਜ਼ਿੰਦਗੀਆਂ ਵਿਚੋਂ ਸ਼ਾਨਦਾਰ ਮਿਸਾਲਾਂ ਦਿੱਤੀਆਂ ਗਈਆਂ ਹਨ। ਇਹ ਰੂਹਾਨੀ ਮਿਸਾਲਾਂ ਸਾਡੀ ਜ਼ਿੰਦਗੀ ਵਿਚ ਚਾਨਣ ਭਰ ਸਕਦੀਆਂ ਹਨ, ਧਰਮ ਅਧਿਐਨ ਦੇ ਸੰਬੰਧ ਵਿਚ ਇਹ ਮੌਲਾਨਾ ਸਾਹਿਬ ਦਾ ਵੱਡਮੁੱਲਾ ਯੋਗਦਾਨ ਹੈ। ਆਸ ਹੈ ਕਿ ਪੰਜਾਬੀ ਜਗਤ ਦੇ ਲੋਕਾਂ ਨੂੰ ਇਸ ਤੋਂ ਕਾਫ਼ੀ ਲਾਭ ਪ੍ਰਾਪਤ ਹੋਵੇਗਾ।

ਡਾ. ਰਾਜਿੰਦਰ ਕੌਰ ਰੋਹੀ
ਮੁਖੀ, ਧਰਮ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ ਪਟਿਆਲਾ.

# ਬਿਸਮਿੱਲਾਹਿੱਰਹਮਾਨਿੱਰਾਹੀਮ

ਇਸਲਾਮ ਦੀ ਪ੍ਰਮੁੱਖ ਅਤੇ ਸੰਖੇਪ ਜਾਣਕਾਰੀ ਲਈ ਕਿਤਾਬਾਂ ਦੇ ਇੱਕ ਸੈੱਟ ਦੀ ਜ਼ਰੂਰਤ ਆਮ ਤੌਰ ਤੇ ਮਹਿਸੂਸ ਕੀਤੀ ਜਾਂਦੀ ਰਹੀ ਹੈ। ਇਹ ਸੈੱਟ ਬੱਚਿਆਂ ਦੇ ਲਈ ਪਾਠਕ੍ਰਮ ਸਿੱਖਿਆ ਦੇ ਤੌਰ ਤੇ ਵਰਤੋਂ ਵਿਚ ਆਵੇਗਾ ਅਤੇ ਇਸ ਦੇ ਨਾਲ ਹੀ ਵੱਡਿਆਂ ਲਈ ਇਸਲਾਮ ਦਾ ਪਰੀਚਿਆਤਮਿਕ ਅਧਿਐਨ ਲਈ ਵੀ ਫ਼ਾਇਦਾ ਪਹੁੰਚਾਏਗਾ।

ਇਸ ਸਿਲਸਿਲੇ ਵਿਚ ਖ਼ੁਦਾ ਦੇ ਫ਼ਜ਼ਲ ਅਤੇ ਉਸ ਦੀ ਮਿਹਰਬਾਨੀ ਸਦਕਾ ਪੰਜ ਸੰਖੇਪ ਕਿਤਾਬਾਂ ਦਾ ਇੱਕ ਸੈੱਟ ਤਿਆਰ ਹੋ ਗਿਆ ਹੈ। ਇਹ ਸੈੱਟ ਕ੍ਰਮਿਕ ਇਸ ਪ੍ਰਕਾਰ ਹਨ:-

1. ਸੱਚਾ ਮਾਰਗ
2. ਮਜ਼ਹਬੀ ਸਿੱਖਿਆ
3. ਪਵਿੱਤਰ ਜੀਵਨ
4. ਜੰਨਤ ਦਾ ਬਾਗ਼
5. ਜਹੰਨੁਮ ਦੀ ਅੱਗ

ਪ੍ਰਸਤੁਤ ਰਿਸਾਲਾ (ਪਵਿੱਤਰ ਜੀਵਨ) ਇਸ ਕ੍ਰਮ ਦੀ ਤੀਸਰੀ ਕਿਤਾਬ ਹੈ, ਪਹਿਲਾਂ ਇਹ ਸੰਪੂਰਨ ਸੈੱਟ ਕ੍ਰਮਿਕ 1. ਸੱਚਾ ਰਸਤਾ 2. ਦੀਨੀ ਤਾਲੀਮ 3. ਹਯਾਤ-ਏ-ਤਯੱਬਾ 4. ਬਾਗ-ਏ-ਜੰਨਤ 5. ਨਾਰ-ਏ-ਜਹੰਨੁਮ ਨਾਮ ਨਾਲ ਉਰਦੂ ਭਾਸ਼ਾ ਵਿੱਚ ਪ੍ਰਕਾਸ਼ਿਤ ਹੋਇਆ, ਫਿਰ ਹਿੰਦੀ ਵਿਚ ਅਤੇ ਹੁਣ ਪੰਜਾਬੀ ਵਿਚ ਪੇਸ਼ ਕੀਤਾ ਜਾ ਰਿਹਾ ਹੈ।

ਪ੍ਰਸਤੁਤ ਕਿਤਾਬ ਪੂਰੀ ਦੀ ਪੂਰੀ ਕੁਰਆਨ ਦੀਆਂ ਆਯਤਾਂ ਦੇ ਅਨੁਵਾਦ ਤੇ ਅਧਾਰਿਤ ਹੈ; ਬਸ ਇਸ ਵਿੱਚ ਕਿਸੇ ਪ੍ਰਕਾਰ ਦਾ ਵਿਆਖਿਆਤਮਕ ਵਾਧਾ ਨਹੀਂ ਕੀਤਾ ਗਿਆ ਹੈ। ਕੁਰਆਨ ਦੀਆਂ ਆਇਤਾਂ ਦੀ ਚੋਣ ਇੱਕ ਖਾਸ ਕ੍ਰਮ ਵਿਚ ਪ੍ਰਸਤੁਤ ਕੀਤੀ ਜਾ ਰਹੀ ਹੈ। ਜਿਸ ਦੇ ਹਰ ਟੁਕੜੇ ਉੱਤੇ ਵਿਸ਼ਾ ਸੰਦਰਭ ਨਾਲ ਇੱਕੋ ਸੰਖੇਪ ਸਿਰਲੇਖ ਲਗਾ ਦਿੱਤਾ ਗਿਆ ਹੈ। ਸਿਰਲੇਖ ਤੋਂ ਇਲਾਵਾ ਪੂਰੀ ਕਿਤਾਬ ਵਿੱਚ ਸੰਗ੍ਰਹਿ ਕਰਤਾ ਨੇ ਜਾਂ ਅਨੁਵਾਦਕ ਨੇ ਕੋਈ ਵਾਧਾ ਨਹੀਂ ਕੀਤਾ ਹੈ। ਇਸ ਪ੍ਰਕਾਰ ਇਹ ਪੁਸਤਕ ਇਸਲਾਮ ਦੇ ਪਰਿਚਆਤਮਕ ਆਧਾਰਾਂ ਦਾ ਇੱਕ ਪ੍ਰਮਾਣਿਕ ਅਤੇ ਸਟੀਕ ਸੰਗ੍ਰਹਿ ਬਣ ਗਿਆ ਹੈ।

ਉਰਦੂ ਵਿੱਚ ਇਸ ਕਿਤਾਬ ਦਾ ਨਾਂ 'ਹਯਾਤ-ਏ-ਤਯੱਬਾ' ਹੈ ਜੋ ਸੂਰ: ਅਲ-ਨਹਲ ਦੀ 17ਵੀਂ ਆਯਤ ਤੋਂ ਲਿਆ ਗਿਆ ਹੈ। ਉਸ ਆਯਤ ਦਾ ਅਨੁਵਾਦ ਹੈ:- "ਜੋ ਕੋਈ ਨੇਕ ਕੰਮ ਕਰੇਗਾ, ਤਾਂ ਅਸੀਂ ਦੁਨੀਆਂ ਵਿਚ 'ਅੱਛਾ ਜੀਵਨ' ਪ੍ਰਦਾਨ ਕਰਾਂਗੇ ਅਤੇ ਆਖਰਤ ਵਿਚ ਉਹਨਾਂ ਦੇ ਚੰਗੇ ਕਰਮਾਂ ਦੇ ਬਦਲੇ ਉਹਨਾਂ ਦਾ ਬਦਲਾ ਪ੍ਰਦਾਨ ਕਰਾਂਗੇ।

ਇਸ ਆਇਤ ਵਿਚ ਅਰਬੀ ਵਿਚ 'ਹਯਾਤ-ਏ-ਤਯੱਬਾ' ਸ਼ਬਦ ਦੀ ਵਰਤੋਂ ਹੈ, ਜਿਸਦੇ ਅਰਥਾਂ ਨਾਲ ਹੀ ਆਇਤ ਦੇ ਦੂਸਰੇ ਟੁਕੜਿਆਂ ਤੋਂ ਪਰਦਾ ਹਟਦਾ ਹੈ। ਇਸ ਤੋਂ ਮਤਲਬ ਹੈ ਸੁੰਦਰ ਕਰਮਾਂ ਦੀ ਜ਼ਿੰਦਗੀ। ਸਹਾਬਾ ਅਤੇ ਵਿਸ਼ੇਸ਼ ਅਨੁਕਾਰਕ (ਤਾਬਇਕ) ਆਮ ਤੌਰ ਤੇ ਇਸ ਦਾ ਇਹੀ ਅਰਥ ਗ੍ਰਹਿਣ ਕਰਦੇ ਸੀ, ਜਿਸ ਦੀ ਪੁਸ਼ਟੀ ਜ਼ੋਹਾਕ (ਬਾਦਸ਼ਾਹ) ਦੇ ਇਸ ਵਚਨ ਨਾਲ ਹੁੰਦੀ ਹੈ ਜਿਸਦਾ ਅਰਥ ਹੈ। "ਦੁਨੀਆਂ ਵਿਚ ਹਲਾਲ ਰੋਜ਼ਗਾਰ ਉੱਪਰ ਸੰਤੁਸ਼ਟ ਰਹਿਣਾ ਅਤੇ ਖੁਦਾ ਦੀ ਇਬਾਦਤ ਕਰਨਾ" (ਤਫਸੀਰ ਇਬਨੇ ਕਸੀਰ)

ਅੱਲਾਹ ਤੇ ਈਮਾਨ ਲਿਆਉਣਾ ਅਤੇ ਅੱਲਾਹ ਦੇ ਆਦੇਸ਼ਾਂ ਨੂੰ ਪੂਰਾ ਕਰਨ ਵਿਚ ਲਗਾਉਣਾ ਆਪਣੇ ਆਪ ਨੂੰ ਅੱਲਾਹ ਦੀ ਮਦਦ ਦਾ ਹੱਕਦਾਰ ਬਣਾਉਣਾ ਹੈ। ਜਦੋਂ ਕੋਈ ਵਿਅਕਤੀ ਅਜਿਹਾ ਕਰਦਾ ਹੈ; ਬਸ ਤਾਂ ਉਸ ਨੂੰ ਖ਼ੁਦਾ ਦੀ ਵਿਸ਼ੇਸ਼ ਕ੍ਰਿਪਾ ਮਿਲਣੀ ਸ਼ੁਰੂ ਹੋ ਜਾਂਦੀ ਹੈ। ਇਬਾਦਤ ਦੇ ਸਮੇਂ ਉਸ ਖੁਦਾ ਦੀ ਨਿਕਟਤਾ ਦਾ ਅਨੁਭਵ ਹੋਣ ਲੱਗਦਾ ਹੈ। ਜ਼ਿੰਦਗੀ ਦੇ ਮਸਲਿਆਂ ਵਿਚ ਫਸਣ ਦੇ ਬਾਵਜੂਦ ਉਹ ਖੁਦਾ ਦੀ ਯਾਦ ਤੋਂ ਅਣਜਾਣ ਨਹੀਂ ਹੋ ਪਾਉਂਦਾ। ਮਾਮਲਿਆਂ ਅਤੇ ਮਸਲਿਆਂ ਵਿਚ ਉਸ ਨੂੰ ਖੁਦਾਈ ਤਰੀਕਾ ਅਪਣਾਉਣ ਦਾ ਬੱਝ ਮਿਲਦਾ ਹੈ। ਦੋਸਤੀ ਹੋਵੇ ਜਾਂ ਦੁਸ਼ਮਨੀ ਹਰ ਹਾਲ ਵਿਚ ਉਸਦੇ ਅੰਦਰ ਇਹ ਭਾਵਨਾ ਉਭਰਦੀ ਰਹਿੰਦੀ ਹੈ ਕਿ ਉਹ ਸੱਚ ਉੱਤੇ ਕਾਇਮ ਰਹੇ। ਉਹ ਅਪਣੀ ਜ਼ਿੰਦਗੀ ਦੇ ਹਰ ਮਾਮਲੇ ਵਿਚ ਉਸ "ਸਿਰਾਤ-ਏ-ਮੁਸਤਕੀਮ" (ਸੱਚਾ ਰਸਤਾ) ਜਾਂ ਸੱਤਯ ਮਾਰਗ ਉੱਪਰ ਚੱਲਣ ਲੱਗਦਾ ਹੈ ਜੋ ਖ਼ੁਦਾ ਨੂੰ ਪਸੰਦ ਹੈ।

ਇਹ "ਹਯਾਤ-ਏ-ਤੱਯਬਾ" (ਪਵਿੱਤਰ ਜੀਵਨ) ਆਪਣੇ ਔਪ-ਚਾਰਿਕ ਅਤੇ ਵਿਵਹਾਰਿਕ ਵਿਸ਼ੇਸ਼ਤਾਵਾਂ ਵਿੱਚ ਕਿਹੋ ਜਿਹੀ ਹੁੰਦੀ ਹੈ ਇਸਨੂੰ ਕੁਰਾਨ ਵਿਚ ਸਪੱਸ਼ਟ ਤੌਰ ਤੇ ਦੱਸ ਦਿੱਤਾ ਗਿਆ ਹੈ। ਪ੍ਰਸਤੁਤ ਵਿਚ ਕੁਰਾਨ ਦੀਆਂ ਉਹਨਾਂ ਆਇਤਾਂ ਦੀ ਚੋਣ ਕੀਤੀ ਗਈ ਹੈ ਜਿਹਨਾਂ ਪਵਿੱਤਰ ਜ਼ਿੰਦਗੀ ਜਾਂ ਪਵਿੱਤਰ ਜੀਵਨ ਦੇ ਵਿਭਿੰਨ ਮੌਲਿਕ ਆਧਾਰਾਂ ਨੂੰ ਕੁਰਾਨ ਦੀ ਵਿਸ਼ੇਸ਼ ਸ਼ੈਲੀ ਵਿਚ ਅਭਿਵਅਕਤੀ ਮਿਲਦੀ ਹੈ। ਇਸ ਤਰ੍ਹਾਂ

ਇਹ ਪੰਕਤੀਆਂ ਅਤੇ ਲੇਖਣ 'ਪਵਿੱਤਰ ਜੀਵਨ' ਦੀ ਜਾਣਕਾਰੀ ਦੀ ਹੈ ਅਤੇ ਉਸਦਾ ਪ੍ਰਮਾਣਿਕ ਨੂੰਨਾ ਵੀ।

ਅੱਲਾਹ ਤਾਅਲਾ ਤੋਂ ਖੈਰ ਮੰਗਦਾ ਹਾਂ ਕਿ ਉਹ ਇਹਨਾਂ ਕਿਤਾਬਾਂ ਨੂੰ ਇੱਕ ਲਾਭਕਾਰੀ ਨਿਮੰਤਰਣ ਅਤੇ ਸਿੱਖਿਆਪਦ ਸੰਗ੍ਰਹਿ ਦੇ ਰੂਪ ਵਿੱਚ ਉਪਯੋਗੀ ਸਿੱਧ ਕਰੇ।

ਉਰਦੂ- ਭੂਮਿਕਾ 23 ਮਈ 1982
ਵਹੀਦ-ਉਦ-ਦੀਨ ਖ਼ਾਨ
18 ਜੁਲਾਈ 1993

# ਅੱਲਾਹ ਇੱਕ ਹੈ

ਕਹੋ ਉਹ ਅੱਲਾਹ ਇਕ ਹੈ। ਅੱਲਾਹ ਬੇ-ਨਿਆਜ਼ ਹੈ। ਨਾ ਉਸਦੀ ਕੋਈ ਔਲਾਦ ਹੈ, ਨਾ ਉਹ ਕਿਸੇ ਦੀ ਔਲਾਦ ਹੈ। ਉਸਦੇ ਬਰਾਬਰ ਕੋਈ ਨਹੀਂ। (ਸੂਰਾ: ਇਖਲਾਸ)

ਲੋਕੋ ਇਬਾਦਤ ਕਰੋ ਆਪਣੇ ਰੱਬ ਦੀ, ਜਿਸਨੇ ਤੁਹਾਨੂੰ ਅਤੇ ਤੁਹਾਡੇ ਤੋਂ ਪਹਿਲਾਂ ਵਾਲਿਆਂ ਨੂੰ ਪੈਦਾ ਕੀਤਾ ਤਾਂ ਕਿ ਤੁਸੀਂ ਬਚ ਜਾਉ। ਉਹੀ ਹੈ ਜਿਸਨੇ ਤੁਹਾਡੇ ਲਈ ਜਮੀਨ ਨੂੰ ਬਿਛਾਉਣਾ ਅਤੇ ਅਸਮਾਨ ਨੂੰ ਛੱਤ ਬਣਾ ਦਿੱਤਾ ਅਤੇ ਉੱਪਰ ਤੋਂ ਪਾਣੀ ਬਰਸਾਇਆ। ਫਿਰ ਤੁਹਾਡੇ ਖਾਣ ਲਈ ਹਰ ਤਰ੍ਹਾਂ ਦੀ ਪੈਦਾਵਾਰ ਕੱਢੀ। ਬੱਸ ਤੂੰ ਕਿਸੇ ਨੂੰ ਅੱਲਾਹ ਦੇ ਬਰਾਬਰ ਨਾ ਠਹਿਰਾਓ। ਹਾਲਾਂਕਿ ਤੁਸੀਂ ਜਾਣਦੇ ਹੋ। (ਸੂਰਾ: ਅਲ-ਬਕਰਾ, 21-22) ਯਕੀਨਨ ਅੱਲਾਹ ਉਸਨੂੰ ਨਹੀਂ ਬਖ਼ਸ਼ੇਗਾ ਕਿ ਉਸਦੇ ਨਾਲ ਸ਼ਿਰਕ ਕੀਤਾ ਜਾਵੇ। ਇਸ ਤੋਂ ਇਲਾਵਾ ਬਾਕੀ ਗੁਨਾਹਾਂ ਨੂੰ ਮੁਆਫ਼ ਕਰ ਦੇਵੇਗਾ, ਜਿਸਨੂੰ ਉਹ ਮਾਫ਼ ਕਰਨਾ ਚਾਹਵੇ। ਜਿਸਨੇ ਅੱਲਾਹ ਦੇ ਨਾਲ ਕਿਸੇ ਨੂੰ ਸ਼ਰੀਕ ਠਹਰਾਇਆ ਉਹ ਗ਼ੁਮਰਾਹੀਂ ਵਿਚ ਬਹੁਤ ਦੂਰ ਨਿਕਲ ਗਿਆ। (ਸੂਰਾ: ਅਲ-ਨਿਸਾ, 116)

# ਸਭ ਤੋਂ ਉੱਪਰ, ਸਭ ਤੋਂ ਵੱਡਾ

ਅੱਲਾਹ, ਜੋ ਇਸ ਤੋਂ ਇਲਾਵਾ ਕੋਈ ਬੰਦਗੀ ਦੇ ਲਾਇਕ ਨਹੀਂ। ਉਹ ਜਿਉਂਦਾ ਹੈ ਸਭ ਨੂੰ ਸੰਭਾਲਿਆ ਹੋਇਆ ਹੈ। ਉਸ ਨੂੰ ਨਾ ਸੁਸਤੀ ਲੱਗਦੀ ਹੈ, ਨਾ ਨੀਂਦ ਆਉਂਦੀ ਹੈ। ਧਰਤੀ ਅਤੇ ਆਕਾਸ਼ ਵਿਚ ਜੋ ਕੁਝ ਹੈ ਉਸਦਾ ਹੀ ਹੈ। ਕੌਣ ਹੈ: ਬਸ ਉਸਦੇ ਸਾਹਮਣੇ ਬਿਨ੍ਹਾਂ ਉਸ ਦੀ ਆਗਿਆ ਤੋਂ ਸਿਫ਼ਾਰਿਸ ਕਰ ਸਕੇ। ਜੋ ਕੁਝ ਲੋਕਾਂ ਦੇ ਸਾਹਮਣੇ ਹੈ ਅਤੇ ਜੋ ਕੁਝ ਲੋਕਾਂ ਤੋਂ ਛੁਪਿਆ ਹੈ ਉਸ ਸਭ ਦਾ ਉਸਨੂੰ ਗਿਆਨ ਹੈ। ਉਸਦੇ ਗਿਆਨ ਦੇ ਕਿਸੇ ਕੌਣ ਉੱਪਰ ਵੀ ਕੋਈ ਇਨਸਾਨ ਹਾਵੀ ਨਹੀਂ ਹੋ ਸਕਦਾ ਪਰ ਜੋ ਉਹ ਚਾਹੇ। ਉਸਦੀ ਸੱਤਾ ਆਕਾਸ਼ ਅਤੇ ਜ਼ਮੀਨ ਉੱਪਰ ਛਾਈ ਹੋਈ ਹੈ। ਇਹਨਾਂ ਦੀ ਨਿਗਰਾਨੀ ਉਸ ਦੇ ਲਈ ਥਕਾ ਦੇਣ ਵਾਲਾ ਕੰਮ ਨਹੀਂ ਉਹੀ ਸਭ ਤੋਂ ਉੱਪਰ ਹੈ, ਉਹੀ ਸਭ ਤੋਂ ਵੱਡਾ ਹੈ। (ਸੂਰਾ: ਅਲ-ਬਕਰਾ 225)

## ਅੱਲਾਹ ਦੀਆਂ ਨਿਸ਼ਾਨੀਆਂ

ਤੁਹਾਡਾ ਰੱਬ ਅੱਲਾਹ ਹੈ, ਜਿਸਨੇ ਆਕਾਸ਼ ਅਤੇ ਧਰਤੀ ਨੂੰ ਛੇ ਦਿਨਾਂ ਵਿਚ ਪੈਦਾ ਕੀਤਾ। ਫਿਰ ਆਪਣੇ ਅਰਸ਼ ਉੱਪਰ ਸਥਿਰ ਹੋਇਆ। ਉਹ ਰਾਤ ਨੂੰ ਦਿਨ ਉੱਪਰ ਢੱਕਦਾ ਹੈ। ਦਿਨ, ਰਾਤ ਦੇ ਪਿੱਛੇ ਭੱਜਿਆ ਜਾਂਦਾ ਹੈ। ਸੂਰਜ, ਚੰਦ ਅਤੇ ਤਾਰੇ ਉਸਦੇ ਹੁਕਮ ਦੇ ਅਧੀਨ ਹਨ। ਖਬਰਦਾਰ! ਉਸਦਾ ਕੰਮ ਹੀ ਹੈ ਪੈਦਾ ਕਰਨਾ ਅਤੇ ਉਸਦੇ ਲਈ ਹੁਕਮ ਦੇਣਾ ਹੈ। ਬਹੁਤ ਬਰਕਤ ਵਾਲਾ ਹੈ, ਅੱਲਾਹ ਜੋ ਰੱਬ ਹੈ ਸਾਰੇ ਜਹਾਨਾਂ ਦਾ, ਆਪਣੇ ਰੱਬ ਨੂੰ ਬੁਲਾਓ, ਗਿੜ-ਗਿੜਾਉਂਦੇ ਹੋਏ ਅਤੇ ਚੁਪਕੇ-ਚੁਪਕੇ, ਯਕੀਨਨ ਉਹ ਹੱਦ ਤੋਂ ਗੁਜ਼ਰਨ ਵਾਲਿਆਂ ਨੂੰ ਪਸੰਦ ਨਹੀਂ ਕਰਦਾ। ਜ਼ਮੀਨ ਵਿਚ ਖਰਾਬੀ ਨਾ ਪਾਓ ਉਸਨੂੰ ਸੁਧਾਰ ਅਤੇ ਸ਼ੁੱਧੀ ਤੋਂ ਬਾਅਦ ਅਤੇ ਅੱਲਾਹ ਨੂੰ ਪੁਕਾਰੋ ਡਰ ਦੇ ਨਾਲ ਅਤੇ ਉਮੀਦ ਦੇ ਨਾਲ। ਬੇਸ਼ੱਕ ਅੱਲਾਹ ਦੀ ਰਹਿਮਤ ਨੇਕ ਕੰਮ ਕਰਨ ਵਾਲਿਆ ਦੇ ਕਰੀਬ ਹੈ ਅਤੇ ਉਹ ਅੱਲਾਹ ਹੀ ਹੈ ਜੋ ਹਵਾਵਾਂ ਨੂੰ ਆਪਣੀ ਰਹਿਮਤ ਤੋਂ ਪਹਿਲਾਂ ਖੁਸ਼ਖ਼ਬਰੀ ਦੇ ਕੇ ਭੇਜਦਾ ਹੈ ਇਥੋਂ ਤੱਕ ਕੀ ਜਦੋਂ ਉਹ ਭਾਰੀ ਬੱਦਲਾਂ ਨੂੰ ਉਠਾ ਲੈਂਦੀ ਹੈ ਤਾਂ ਅਸੀਂ ਉਸਨੂੰ ਬੰਜਰ ਜ਼ਮੀਨ ਦੇ ਵੱਲ ਭੇਜ ਦਿੰਦੇ ਹਾਂ, ਫਿਰ ਅਸੀਂ ਉਸ ਬੱਦਲ ਤੋਂ ਪਾਣੀ ਕੱਢਦੇ ਹਾਂ, ਉਸਤੋਂ ਬਾਅਦ ਵੱਖ-ਵੱਖ ਤਰ੍ਹਾਂ ਦੇ ਫ਼ਲ ਕੱਢਦੇ ਹਾਂ। ਉਸੀ ਤਰ੍ਹਾਂ ਅਸੀਂ ਮੁਰਦਿਆਂ ਨੂੰ ਕੱਢਾਂਗੇ ਤਾਂ ਕਿ ਤੂੰ ਗੌਰ ਕਰੇਂ ਅਤੇ ਜੋ ਜ਼ਮੀਨ ਚੰਗੀ ਹੁੰਦੀ ਹੈ, ਉਹ ਆਪਣੇ ਰੱਬ ਦੇ ਹੁਕਮ ਨਾਲ ਆਪਣੀ-ਆਪਣੀ ਪੈਦਾਵਾਰ ਕੱਢਦੀ ਹੈ ਅਤੇ ਜੋ ਜ਼ਮੀਨ ਖਰਾਬ ਹੁੰਦੀ ਹੈ ਉਸ ਤੋਂ ਖ਼ਰਾਬ ਪੈਦਾਵਾਰ ਤੋਂ ਇਲਾਵਾ ਕੁਝ ਨਹੀਂ ਨਿਕਲਦਾ। ਇਸ ਤਰ੍ਹਾਂ ਅਸੀਂ ਨਿਸ਼ਾਨੀਆਂ ਨੂੰ ਮੁੜ-ਮੁੜ ਕੇ ਬਿਆਨ ਕਰਦੇ ਹਾਂ ਉਹਨਾਂ ਲੋਕਾਂ ਦੇ ਲਈ ਜੋ ਸ਼ੁਕਰਗੁਜ਼ਾਰ (ਸ਼ੁਕਰ ਕਰਨ ਵਾਲੇ) ਹਨ। (ਸੂਰਾ: ਅਲ-ਆਰਾਫ਼, 54-48)

## ਆਕਾਸ਼ ਅਤੇ ਧਰਤੀ ਵਿਚ

ਬਸ ਧਿਆਨ ਕਰੋ ਅੱਲਾਹ ਦਾ, ਜਦੋਂ ਤੁਸੀਂ ਸ਼ਾਮ ਕਰਦੇ ਹੋ, ਜਦੋਂ ਕਿ ਤੁਸੀਂ ਸਵੇਰੇ ਕਰਦੇ ਹੋ ਅਤੇ ਉਸ ਲਈ ਹੀ ਵਡਿਆਈ ਹੈ। ਅਸਮਾਨਾਂ ਅਤੇ ਜ਼ਮੀਨ ਵਿਚ ਅਤੇ ਉਸਦਾ ਧਿਆਨ ਕਰੋ ਤੀਸਰੇ ਪਹਿਰ ਅਤੇ ਜਦੋਂ ਕਿ ਤੇਰੇ ਉੱਪਰ ਜ਼ੁਹਰ (ਦੁਪਿਹਰ) ਦਾ ਸਮਾਂ ਆਉਂਦਾ ਹੈ। ਖ਼ੁਦਾ ਜਿਉਂਦਿਆਂ ਵਿਚੋਂ ਮੁਰਦਿਆਂ ਨੂੰ ਕੱਢਦਾ ਹੈ ਅਤੇ ਮੁਰਦਿਆਂ ਵਿਚੋਂ ਜਿਉਂਦਿਆਂ ਨੂੰ ਕੱਢਦਾ ਹੈ ਅਤੇ ਜ਼ਮੀਨ ਨੂੰ ਉਸਦੀ ਮੌਤ ਤੋਂ ਬਾਅਦ

ਜ਼ਿੰਦਗੀ ਬਖ਼ਸ਼ਦਾ ਹੈ। ਇਸ ਤਰ੍ਹਾਂ ਤੁਸੀਂ ਲੋਕ ਵੀ ਕੱਢੇ ਜਾਉਗੇ। ਉਸਦੀਆਂ ਨਿਸ਼ਾਨੀਆਂ ਵਿਚੋਂ ਇਹ ਹੈ ਕਿ ਉਸਨੇ ਤੁਹਾਨੂੰ ਮਿੱਟੀ ਤੋਂ ਪੈਦਾ ਕੀਤਾ। ਫਿਰ ਮਗਰੋਂ ਤੂੰ ਬਸ਼ਰ (ਧਰਤੀ ਜੀਣ) ਹੋ ਕੇ ਤੁਸੀਂ ਜ਼ਮੀਨ ਉੱਪਰ ਫੈਲ ਗਏ ਅਤੇ ਉਸਦੀਆਂ ਨਿਸ਼ਾਨੀਆਂ ਵਿਚੋਂ ਇਹ ਹੈ ਕਿ ਉਸਨੇ ਤੁਹਾਡੇ ਹੀ ਜੀਨਸ ਤੋਂ ਪਤਨੀਆਂ ਬਣਾਈਆਂ ਤਾਂ ਜੋ ਤੁਸੀਂ ਉਸ ਕੋਲ ਸਕੂਨ ਹਾਸਿਲ ਕਰੋ।

ਅਤੇ ਉਸਨੇ ਤੁਹਾਡੇ ਵਿਚ ਮੁਹੱਬਤ ਅਤੇ ਰਹਿਮਤ ਪੈਦਾ ਕੀਤੀ। ਯਕੀਨਨ ਇਸ ਵਿਚ ਨਿਸ਼ਾਨੀਆਂ ਹਨ। ਉਹਨਾਂ ਲੋਕਾਂ ਲਈ ਜੋ ਗ਼ੌਰ ਕਰਦੇ ਹਨ ਅਤੇ ਉਸਦੀਆਂ ਨਿਸ਼ਾਨੀਆਂ ਵਿਚੋਂ ਆਕਾਸ਼ ਅਤੇ ਜਮੀਨ ਦੀ ਉਤਪੱਤੀ ਉਸ ਅਤੇ ਤੁਹਾਡੀਆਂ ਭਾਸ਼ਾਵਾਂ ਅਤੇ ਤੁਹਾਡੇ ਰੰਗਾਂ ਦਾ ਭੇਦ, ਯਕੀਨਨ ਇਹਨਾਂ ਵਿਚ ਨਿਸ਼ਾਨੀਆਂ ਹਨ ਗਿਆਨ ਵਾਲਿਆਂ ਲਈ ਅਤੇ ਉਸ ਦੀਆਂ ਨਿਸ਼ਾਨੀਆਂ ਵਿਚੋਂ ਹੈ ਤੁਹਾਡਾ ਰਾਤ-ਦਿਨ ਦਾ ਸੌਣਾ ਅਤੇ ਤੁਹਾਡਾ ਉਸਦੀ ਕਿਰਪਾ ਨੂੰ ਤਲਾਸ਼ ਕਰਨਾ। ਯਕੀਨਨ ਇਸ ਵਿਚ ਨਿਸ਼ਾਨੀਆਂ ਹਨ ਉਹਨਾਂ ਲੋਕਾਂ ਲਈ ਜੋ ਸੁਣਦੇ ਹਨ ਅਤੇ ਉਸਦੀਆਂ ਨਿਸ਼ਾਨੀਆਂ ਵਿਚੋਂ ਹੈ ਕਿ ਉਹ ਤੁਹਾਨੂੰ ਬਿਜਲੀ ਦੀ ਚਮਕ ਦਿਖਾਂਉਦਾ ਹੈ ਡਰ ਅਤੇ ਲਾਲਚ ਦੇ ਨਾਲ ਅਤੇ ਅਸਮਾਨ ਤੋਂ ਪਾਣੀ ਬਰਸਾਉਂਦਾ ਹੈ। ਫਿਰ ਉਸਦੇ ਦੁਆਰਾ ਜ਼ਮੀਨ ਨੂੰ ਉਸਦੀ ਮੌਤ ਤੋਂ ਬਾਅਦ ਜ਼ਿੰਦਗੀ ਬਖ਼ਸ਼ਦਾ ਹੈ। ਯਕੀਨਨ ਇਸ ਵਿਚ ਨਿਸ਼ਾਨੀਆਂ ਹਨ ਉਹਨਾਂ ਲੋਕਾਂ ਲਈ ਜੋ ਬੁੱਧੀ ਵਾਲੇ ਹਨ ਅਤੇ ਉਸਦੀਆਂ ਨਿਸ਼ਾਨੀਆਂ ਵਿਚੋਂ ਹੈ ਕਿ ਅਸਮਾਨ ਅਤੇ ਜ਼ਮੀਨ ਉਸਦੇ ਹੁਕਮ ਵਿਚ ਕਾਇਮ ਹਨ, ਫਿਰ ਜਿਉਂ ਹੀ ਉਸਨੇ ਤੁਹਾਨੂੰ ਬੁਲਾਇਆ ਤੁਸੀਂ ਅਚਾਨਕ ਜ਼ਮੀਨ ਵਿਚੋਂ ਨਿਕਲ ਆਉਗੇ। ਅਤੇ ਅਸਮਾਨਾਂ ਅਤੇ ਜ਼ਮੀਨ ਵਿੱਚ ਜੋ ਵੀ ਹੈ, ਸਭ ਉਸਦੇ ਬੰਦੇ ਹਨ, ਸਭ ਉਸਦੇ ਅਧੀਨ ਹਨ। ਅਤੇ ਉਹੀ ਹੈ ਜੋ ਪੈਦਾਇਸ਼ ਦਾ ਆਰੰਭ ਕਰਦਾ ਹੈ ਫਿਰ ਉਹ ਹੀ ਹੈ ਜੋ ਇਸਤੋਂ ਵਾਪਿਸ ਲਵੇਗਾ ਅਤੇ ਉਹ ਉਸ ਲਈ ਬਹੁਤ ਆਸਾਨ ਹੈ ਅਤੇ ਆਸਮਾਨ ਅਤੇ ਜ਼ਮੀਨ ਵਿਚ ਉਸਦੀ ਸਿਫ਼ਤ (ਵਿਸ਼ੇਸ਼ਤਾ) ਸਭ ਤੋਂ ਵੱਧ ਕੇ ਹੈ ਅਤੇ ਉਹ ਜ਼ਬਰਦਸਤ ਅਤੇ ਹਕੀਮ ਹੈ। (ਸੂਰਾ:ਅਲ-ਰੂਮ, 17-27)

## ਸ਼੍ਰਿਸ਼ਟੀ ਦੀ ਪੁਕਾਰ

ਬੇਸ਼ੱਕ ਅੱਲਾਹ ਦਾਣਾ ਅਤੇ ਗੁਠਲੀ ਨੂੰ ਫਾੜਣ ਵਾਲਾ ਹੈ, ਉਹ ਜ਼ਿਉਂਦਿਆਂ ਨੂੰ ਮੁਰਦਿਆਂ ਤੋਂ ਕੱਢਦਾ ਹੈ। ਅਤੇ ਉਹੀ ਮੁਰਦਿਆਂ ਨੂੰ

ਜ਼ਿਉਂਦਿਆਂ ਤੋਂ ਕੱਢਣ ਵਾਲਾ, ਫਿਰ ਤੁਸੀਂ ਕਿੱਧਰ ਭਟਕਣ ਜਾ ਰਹੇ ਹੋ। ਉਹੀ ਸਵੇਰ ਨੂੰ ਕੱਢਦਾ ਹੈ। ਉਸਨੇ ਹੀ ਰਾਤ ਨੂੰ ਆਰਾਮ ਦਾ ਸਮਾਂ ਬਣਾਇਆ ਹੈ। ਉਸਨੇ ਸੂਰਜ ਅਤੇ ਚੰਦਰਮਾ ਦਾ ਹਿਸਾਬ ਨਿਸ਼ਚਿਤ ਕਰ ਰੱਖਿਆ ਹੈ ਇਹ ਸਭ ਹਰ ਪ੍ਰਕਾਰ ਤੋਂ ਸੱਚੇ ਪਾਤਸ਼ਾਹ ਦਾ ਰੁਕਿਆ ਹੋਇਆ ਅੰਦਾਜ਼ਾ ਹੈ ਅਤੇ ਉਹੀ ਹੈ, ਜਿਸਨੇ ਤੇਰੇ ਲਈ ਸਿਤਾਰਿਆਂ ਨੂੰ ਬਣਾਇਆ ਤਾਂ ਕਿ ਤੁਸੀਂ ਉਸ ਤੋਂ ਜ਼ਮੀਨ ਅਤੇ ਸਮੁੰਦਰ ਵਿੱਚ ਰਸਤਾ ਪਤਾ ਕਰੋ। ਅਸੀਂ ਨਿਸ਼ਾਨੀਆਂ ਖੋਲ ਕੇ ਬਿਆਨ ਕਰ ਦਿੱਤੀਆਂ ਹਨ, ਉਹਨਾਂ ਲੋਕਾਂ ਦੇ ਲਈ ਜੋ ਗਿਆਨ ਰੱਖਦੇ ਹਨ ਅਤੇ ਉਹੀ ਹੈ ਜਿਸਨੇ ਤੁਹਾਨੂੰ ਇੱਕ ਜਿੰਦ-ਜਾਨ ਤੋਂ ਪੈਦਾ ਕੀਤਾ ਹੈ।

ਫਿਰ ਹਰ ਇਕ ਲਈ ਕਰਾਰ (ਸਕੂਨ) ਦੀ ਇਕ ਜਗ੍ਹਾ ਹੈ ਅਤੇ ਇੱਕ ਉਸਦੇ ਸੌਂਪੇ ਜਾਣ ਦੀ ਜਗ੍ਹਾ। ਅਸੀਂ ਨਿਸ਼ਾਨੀਆਂ ਖੋਲ ਕੇ ਬਿਆਨ ਕਰ ਦਿੱਤੀਆਂ ਹਨ ਉਹਨਾਂ ਭੇਰਾਂ ਦੀ ਸਮਝ ਰੱਖਦੇ ਹਨ ਅਤੇ ਉਹੀ ਹੈ ਜਿਸਨੇ ਆਕਾਸ਼ ਤੋਂ ਪਾਣੀ ਬਰਸਾਇਆ ਹੈ। ਫਿਰ ਅਸੀਂ ਉਸਦੇ ਰਾਹੀਂ ਹਰ ਪ੍ਰਕਾਰ ਦੀਆਂ (ਖਾਣ ਵਾਲੀਆਂ) ਸਬਜ਼ੀਆਂ ਉਗਾਈਆਂ। ਫਿਰ ਅਸੀਂ ਉਸ ਤੋਂ ਹਰਿਆਲੀ ਪੈਦਾ ਕੀਤੀ ਜਿਸਤੋਂ ਅਸੀਂ ਤਹਿ-ਦਰ-ਤਹਿ ਚੜੇ ਹੋਏ ਦਾਣੇ ਕੱਢਦੇ ਹਾਂ। ਅਤੇ ਖਜ਼ੂਰ ਦੀਆਂ ਕਲੀਆਂ ਤੋਂ ਫ਼ਲਾਂ ਦੇ ਗੁੱਛੇ ਤੋਂ ਲੁਕੇ ਪਏ ਹਨ, ਅਤੇ ਅੰਗੂਰ ਅਤੇ ਜ਼ੈਤੂਨ ਅਤੇ ਅਨਾਰ ਦੇ ਬਾਗ਼ ਜਿੰਨ੍ਹਾਂ ਦੇ ਫ਼ਲ਼ ਇਕ-ਦੂਸਰੇ ਨਾਲ ਮਿਲਦੇ-ਜੁਲਦੇ ਵੀ ਹਨ ਅਤੇ ਇਕ-ਦੂਸਰੇ ਤੋਂ ਵੱਖਰੇ-ਵੱਖਰੇ ਵੀ। ਉਸਦੇ ਫ਼ਲ ਨੂੰ ਦੇਖੋ ਜਦੋਂ ਉਹ ਵੱਧਦਾ-ਫੁੱਲਦਾ ਹੈ ਅਤੇ ਉਸਦੇ ਪੱਕਣ ਨੂੰ, ਉਹਨਾਂ ਇਹ ਨਿਸ਼ਾਨੀਆਂ ਹਨ ਉਹਨਾਂ ਲੋਕਾਂ ਦੇ ਲਈ ਜੋ ਈਮਾਨ ਲਿਆਉਂਦੇ ਹਨ ਅਤੇ ਲੋਕਾਂ ਨੇ ਜਿਨ੍ਹਾਂ ਨੂੰ ਸ਼ਰੀਕ ਬਣਾ ਲਿਆ। ਹਾਲਾਂਕਿ ਖ਼ੁਦਾ ਨੇ ਉਹਨਾਂ ਨੂੰ ਪੈਦਾ ਕੀਤਾ ਹੈ ਅਤੇ ਉਹਨਾਂ ਨੂੰ ਖ਼ੁਦਾ ਲਈ ਬੇਟੇ-ਬੇਟੀਆਂ ਬਣਾ ਲਈਆਂ, ਬਿਨ੍ਹਾਂ ਗਿਆਨ ਦੇ। ਹਾਲਾਂਕਿ ਉਹ ਅਪਰੰਪਾਰ ਹੈ ਇਹਨਾਂ ਗੱਲਾਂ ਤੋਂ ਜੋ ਲੋਕ ਕਹਿੰਦੇ ਹਨ। ਉਹ ਆਕਾਸ਼ ਅਤੇ ਧਰਤੀ ਦਾ ਅਵਿਸ਼ਕਾਰਕ, ਨਿਰਮਾਤਾ ਹੈ। ਉਸਦਾ ਕੋਈ ਲੜਕਾ ਕਿਵੇਂ ਹੋ ਸਕਦਾ ਹੈ, ਹਾਲਾਂਕਿ ਉਸ ਦੀ ਕੋਈ ਪਤਨੀ ਨਹੀਂ। ਉਸਨੇ ਹਰ ਚੀਜ਼ ਨੂੰ ਪੈਦਾ ਕੀਤਾ ਹੈ ਅਤੇ ਉਹ ਹਰ ਚੀਜ਼ ਦਾ ਗਿਆਨ ਰੱਖਦਾ ਹੈ। ਇਹ ਹੈ ਅੱਲਾਹ ਤੁਹਾਡਾ ਰੱਬ। ਇਸਦੇ ਇਲਾਵਾ ਕੋਈ ਰੱਬ ਨਹੀਂ। ਉਹ ਹਰ ਵਸਤੂ ਦਾ ਰਚਨਾਕਾਰ ਹੈ। ਲਿਹਾਜ਼ਾ ਤੁਸੀਂ ਉਸ ਦੀ ਇਬਾਦਤ ਕਰੋ। ਉਹ ਹਰ ਚੀਜ਼ ਦਾ ਜ਼ਿੰਮੇਵਾਰ ਹੈ। ਦ੍ਰਿਸ਼ਟੀ ਉਸਨੂੰ ਨਹੀਂ ਪਾ ਸਕਦੀ ਅਤੇ ਉਹ ਦ੍ਰਿਸ਼ਟੀ ਨੂੰ ਪਾ ਲੈਂਦਾ ਹੈ। ਅਤੇ ਉਹ

ਬਾਰੀਕ ਦੇਖਣ ਵਾਲਾ ਅਤੇ ਬਾਖ਼ਬਰ (ਜਾਣਕਾਰ) ਹੈ। (ਸੂਰਾ: ਅਲ-ਇਨਆਮ, 96-104)

## ਅਰਸ਼-ਏ-ਅਜ਼ੀਮ ਵਾਲਾ

ਕੀ ਤੁਸੀਂ ਇਹ ਸਮਝ ਰੱਖਿਆ ਹੈ ਕਿ ਅਸੀਂ ਤੁਹਾਨੂੰ ਬੇਕਾਰ ਹੀ ਪੈਦਾ ਕੀਤਾ ਹੈ ਅਤੇ ਤੁਹਾਨੂੰ ਮੇਰੇ ਵੱਲ ਪਲਟਣਾ ਨਹੀਂ ਪਵੇਗਾ। ਬਸ ਵੱਡਾ ਹੈ ਅੱਲਾਹ, ਵਾਸਤਵਿਕ ਬਾਦਸ਼ਾਹ, ਕੋਈ ਉਸਦੇ ਇਲਾਵਾ ਰੱਬ ਨਹੀਂ। ਉਹ ਮਾਲਕ ਹੈ ਅਰਸ਼-ਏ-ਅਜ਼ੀਮ ਦਾ। ਅਤੇ ਜੋ ਵਿਅਕਤੀ ਅੱਲਾਹ ਦੇ ਨਾਲ ਕਿਸੇ ਹੋਰ ਰੱਬ ਨੂੰ ਪੁਕਾਰੇ ਤਾਂ ਉਸ ਕੋਲ ਉਸਦੇ ਲਈ ਕੋਈ ਦਲੀਲ ਨਹੀਂ, ਅਤੇ ਕਹੋ ਕਿ ਓ ਸਾਡੇ ਰੱਬ (ਬਖਸ਼ਿਸ਼) ਕਰੋ ਅਤੇ ਰਹਿਮ ਕਰੋ, ਤੁਸੀਂ ਸਭ ਤੋਂ ਜ਼ਿਆਦਾ ਰਹਿਮ ਕਰਨ ਵਾਲੇ ਹੋ। (ਸੂਰਾ: ਅਲ-ਮਾਊਨ 115-118)

## ਅੱਲਾਹ ਨਾਲ ਮੁਹੱਬਤ

ਬੇਸ਼ੱਕ ਅਸਮਾਨ ਅਤੇ ਜ਼ਮੀਨ ਦੀ ਬਣਾਵਟ ਅਤੇ ਰਾਤ ਅਤੇ ਦਿਨ ਦੇ ਆਉਣ-ਜਾਣ ਵਿਚ ਉਹਨਾਂ ਕਿਸ਼ਤੀਆਂ ਵਿਚ ਜੋ ਇਨਸਾਨ ਦੇ ਮੁਨਾਫ਼ੇ ਦੀਆਂ ਚੀਜ਼ਾਂ ਲੈ ਕੇ ਸਮੁੰਦਰਾਂ ਵਿੱਚ ਚਲਦੀਆਂ ਹਨ ਅਤੇ ਉਹ ਪਾਣੀ ਜੋ ਅੱਲਾਹ ਨੇ ਉੱਪਰ ਤੋਂ ਉਤਾਰਿਆ ਫਿਰ ਉਸਤੋਂ ਜ਼ਮੀਨ ਨੂੰ ਮੌਤ ਤੋਂ ਬਾਅਦ ਜ਼ਿੰਦਗੀ ਬਖ਼ਸ਼ੀ ਅਤੇ ਉਸਨੂੰ ਜ਼ਮੀਨ ਵਿਚ ਹਰ ਤਰ੍ਹਾਂ ਦੇ ਜਾਨਦਾਰ ਫੈਲਾ ਦਿੱਤੇ ਅਤੇ ਹਵਾਵਾਂ ਦੇ ਚੱਲਣ ਵਿਚ ਅਤੇ ਉਹਨਾਂ ਬੱਦਲਾਂ ਵਿਚ ਜੋ ਅਸਮਾਨ ਅਤੇ ਧਰਤੀ ਦੇ ਵਿਚ ਉੱਡਦੇ-ਉੱਡਦੇ ਫਿਰਦੇ ਹਨ, ਨਿਸ਼ਾਨੀਆਂ ਅਕਲ ਵਾਲਿਆਂ ਦੇ ਲਈ। ਅਤੇ ਲੋਕਾਂ ਵਿਚ ਇੰਝ ਹੈ ਜੋ ਅੱਲਾਹ ਤੋਂ ਇਲਾਵਾ ਦੂਸਰਿਆਂ ਨੂੰ ਉਸਦਾ ਹਮਰੁਤਬਾ ਬਣਾਉਂਦੇ ਹਨ। ਉਹ ਉਹਨਾਂ ਨੂੰ ਮੁਹੱਬਤ ਕਰਦੇ ਹਨ ਜਿਸ ਤਰ੍ਹਾਂ ਅੱਲਾਹ ਨਾਲ ਕਰਨੀ ਚਾਹੀਦੀ ਹੈ। ਹਾਲਾਂਕਿ ਈਮਾਨ ਲਿਆਉਣ ਵਾਲੇ ਅੱਲ੍ਹਾ ਨੂੰ ਸਭ ਤੋਂ ਜ਼ਿਆਦਾ ਮਹਿਬੂਬ ਰੱਖਦੇ ਹਨ। ਅਤੇ ਜੇਕਰ ਇਹ ਜ਼ਾਲਮ ਦੇਖ ਲੈਣ ਉਸ ਸਮੇਂ ਨੂੰ ਜਦੋਂ ਕਿ ਉਹ ਅਜ਼ਾਬ ਨੂੰ ਦੇਖਣਗੇ ਕਿ ਸਾਰੀ ਸ਼ਕਤੀ ਅੱਲਾਹ ਦੇ ਲਈ ਹੈ ਅਤੇ ਇਹ ਕਿ ਅੱਲਾਹ ਦਾ ਅਜ਼ਾਬ ਬੜਾ ਸਖ਼ਤ ਹੈ। ਜਦੋਂ ਕਿ ਪੈਰਵੀ ਕਰਨ ਵਾਲਿਆਂ ਲਈ ਇਹ ਲੋਕ ਅਸੰਬੰਧਤਾ ਜਤਾਉਂਦੇ ਹਨ, ਜਿੰਨ੍ਹਾਂ ਦੀ ਪੈਰਵੀ ਕੀਤੀ ਗਈ ਸੀ ਅਤੇ ਉਹ ਅਜ਼ਾਬ ਨੂੰ ਦੇਖਣਗੇ ਅਤੇ ਉਹਨਾਂ ਦੇ ਸਾਰੇ ਸਮਾਨ ਟੁੱਟ ਜਾਣਗੇ ਅਤੇ ਅਨੁਯਾਈ

ਕਹਿਣਗੇ ਕਿ ਕਾਸ਼! ਸਾਨੂੰ ਫਿਰ ਤੋਂ ਦੁਨੀਆਂ ਦੇ ਵੱਲ ਵਾਪਸ ਜਾਣ ਦਾ ਮੌਕਾ ਮਿਲਦਾ ਅਸੀਂ ਵੀ ਉਨ੍ਹਾਂ ਨੂੰ ਅਸੰਬੰਧਤਾ ਦਿਖਾਉਂਦੇ ਜਿਸ ਤਰ੍ਹਾਂ ਉਹ ਸਾਡੇ ਤੋਂ ਅਸੰਬੰਧਤਾ ਜ਼ਾਹਿਰ ਕਰ ਰਹੇ ਹਨ। ਇਸ ਤਰ੍ਹਾਂ ਅੱਲਾਹ ਉਹਨਾਂ ਦੇ ਕੰਮ ਉਹਨਾਂ ਨੂੰ ਅਫਸੋਸ ਦੇ ਲਈ ਦਿਖਾਵੇਗਾ ਅਤੇ ਉਹ ਕਦੇ ਵੀ ਅੱਲ੍ਹਾ ਦੀ ਪਕੜ੍ਹ ਤੋਂ ਨਿਕਲ ਨਹੀਂ ਸਕਣਗੇ। ਐ ਲੋਕੋ! ਧਰਤੀ ਤੇ ਜੋ ਹਲਾਲ ਅਤੇ ਪਵਿੱਤਰ ਵਸਤੂਆਂ ਹਨ ਉਹਨਾਂ ਵਿਚੋਂ ਖਾਓ ਅਤੇ ਸ਼ੈਤਾਨ ਦੀ ਪੈਰਵੀ ਨਾ ਕਰੋ, ਬੇਸ਼ੱਕ ਉਹ ਤੁਹਾਡਾ ਖੁੱਲਮ-ਖੁੱਲਾ ਦੁਸ਼ਮਨ ਹੈ। ਉਹ ਤੁਹਾਨੂੰ ਬੁਰਾਈ ਅਤੇ ਨਿਰਲੱਜਤਾ ਦਾ ਹੁਕਮ ਦਿੰਦਾ ਹੈ ਅਤੇ ਇਹ ਕਿ ਤੁਸੀਂ ਅੱਲਾਹ ਦੇ ਨਾਂ ਤੇ ਉਹ ਗੱਲਾਂ ਕਹੋ- ਜਿਨ੍ਹਾਂ ਨੂੰ ਤੁਸੀਂ ਨਹੀਂ ਜਾਣਦੇ। (ਸੂਰਾ: ਅਲ-ਬਕਰਾ, 164- 169)

## ਖ਼ੁਦਾ ਦੇ ਪੈਗੰਬਰ

ਜੋ ਲੋਕ ਈਮਾਨ ਲਿਆਉਣ ਅਤੇ ਜਿਨ੍ਹਾਂ ਨੇ ਆਪਣੇ ਈਮਾਨ ਨੂੰ ਜ਼ੁਲਮ ਦੇ ਨਾਲ ਗੰਦਾ ਨਹੀਂ ਕੀਤਾ ਤਾਂ ਉਹਨਾਂ ਦੇ ਲਈ ਹੀ ਅਮਨ ਹੈ। ਅਤੇ ਉਹੀ ਸਿੱਧੇ ਰਸਤੇ ਪਏ ਹੋਏ ਹਨ ਅਤੇ ਇਹ ਸਾਡੀ ਦਲੀਲ ਹੈ।

ਜੋ ਮੈਂ ਇਬਰਾਹਿਮ ਨੂੰ ਉਸਦੀ ਕੌਮ ਉੱਪਰ ਦਿੱਤੀ। ਮੈਂ ਜਿਸਨੂੰ ਚਾਹੁੰਦਾ ਹਾਂ ਉੱਚੇ ਰੁਤਬੇ ਪ੍ਰਦਾਨ ਕਰਦਾ ਹਾਂ। ਬੇਸ਼ੱਕ ਤੇਰਾ ਰੱਬ ਗਿਆਨਵਾਨ ਅਤੇ ਇਲਮਵਾਲਾ ਹੈ। ਫਿਰ ਮੈਂ ਇਬਰਾਹਿਮ ਨੂੰ, ਇਸਹਾਕ ਅਤੇ ਯਾਕੂਬ ਦਿੱਤੇ। ਮੈਂ ਹਰ ਇੱਕ ਨੂੰ ਸਿੱਧਾ ਰਸਤਾ ਦਿਖਾਇਆ ਅਤੇ ਮੈਂ ਨੂਹ ਨੂੰ ਇਸਤੋਂ ਪਹਿਲਾਂ ਸਿੱਧਾ ਰਸਤਾ ਦਿਖਾਇਆ ਅਤੇ ਉਸਦੀ ਨਸਲ ਵਿਚੋਂ ਦਾਊਦ ਅਤੇ ਸੁਲੇਮਾਨ ਅਤੇ ਅਯੂਬ ਅਤੇ ਯੂਸਫ ਅਤੇ ਮੂਸਾ ਅਤੇ ਹਾਰੂਨ ਨੂੰ। ਅਤੇ ਅਸੀਂ ਇਸੇ ਤਰ੍ਹਾਂ ਹੀ ਨੇਕੀ ਕਰਨ ਵਾਲਿਆਂ ਨੂੰ ਨੇਕ ਬਦਲਾ ਦਿੰਦੇ ਹਾਂ ਅਤੇ ਇਸ ਤਰ੍ਹਾਂ ਹੀ ਜ਼ਾਕਾਰੀਆ ਅਤੇ ਯਾਹਯਾ ਅਤੇ ਈਸਾ ਅਤੇ ਇਲਿਆਸ ਨੂੰ ਹਦਾਇਤ (ਮਾਰਗਦਰਸ਼ਨ) ਦਿੱਤੀ। ਉਹਨਾਂ ਵਿਚੋਂ ਹਰ ਇੱਕ ਪਰਹੇਜ਼ਗਾਰ ਸੀ। ਅਤੇ ਇਸਮਾਈਲ ਅਤੇ ਅਲਯੂਸੇਅ ਅਤੇ ਯੂਨਸ ਅਤੇ ਲੂਤ ਨੂੰ ਵੀ ਅਤੇ ਉਹਨਾਂ ਵਿਚੋਂ ਹਰ ਇਕ ਨੂੰ ਦੁਨੀਆਂ ਵਾਲਿਆਂ ਉੱਪਰ ਵਡਿਆਈ ਦਿੱਤੀ। ਅਤੇ ਉਹਨਾਂ ਦੇ ਪੂਰਵਜਾਂ ਵਿਚੋਂ ਅਤੇ ਉਹਨਾਂ ਦੀ ਸੰਤਾਨ ਵਿਚੋਂ ਅਤੇ ਉਹਨਾਂ ਵਿਚੋਂ ਹਰ ਇੱਕ ਨੂੰ ਦੁਨੀਆਂ ਦੀ ਸੰਤਾਨ ਵਿਚੋਂ ਅਤੇ ਉਹਨਾਂ ਦੇ ਭਾਈਆਂ ਵਿਚੋਂ ਮੈਂ ਉਹਨਾਂ ਨੂੰ ਚੁਣ ਲਿਆ ਅਤੇ ਉਹਨਾਂ ਨੂੰ ਸਿੱਧੇ ਰਸਤੇ ਲਈ ਰਹਿਨੁਮਾਈ ਕੀਤੀ। ਇਹ ਅੱਲਾਹ ਦੀ ਹਦਾਇਤ ਹੈ। ਅੱਲਾਹ ਜਿਸਨੂੰ ਚਾਹੁੰਦਾ ਹੈ ਅਪਣੇ ਬੰਦਿਆਂ

ਵਿਚੋਂ ਉਸਦੇ ਵੱਲ ਰਹਿਨੁਮਾਈ ਕਰਦਾ ਹੈ। ਅਤੇ ਜੇਕਰ ਉਹ ਸ਼ਿਰਕ (ਰੱਬ ਦਾ ਭਾਈਵਾਲ) ਕਰਦੇ ਤਾਂ ਉਹਨਾਂ ਦੇ ਸਾਰੇ ਚੰਗੇ ਕੰਮ ਬੇਕਾਰੇ ਹੋ ਜਾਂਦੇ। ਹੁਣ ਜੇਕਰ ਇਹ ਲੋਕ ਜਿਨ੍ਹਾਂ ਨੂੰ ਮੈਂ ਕਿਤਾਬ ਅਤੇ ਹੁਕਮ ਅਤੇ ਨਬੂਵਤ ਪ੍ਰਦਾਨ ਕੀਤੀ। ਹੁਣ ਜੇਕਰ ਇਹ ਲੋਕ ਉਹਨਾਂ ਦਾ ਤ੍ਰਿਸਕਾਰ ਕਰਦੇ ਹਨ ਤਾਂ ਅਸੀਂ ਅਜਿਹੇ ਲੋਕਾਂ ਨੂੰ ਉਸ ਉੱਤੇ ਨਿਯੁਕਤ ਕਰ ਦਿੱਤਾ ਹੈ, ਜੋ ਉਸ ਤੋਂ ਮੁਨਕਰ ਨਹੀਂ। ਇਹੀ ਲੋਕ ਹਨ ਜਿਨ੍ਹਾਂ ਨੂੰ ਅੱਲਾਹ ਨੇ ਹਿਦਾਇਤ ਦਿੱਤੀ। ਤੁਸੀਂ ਉਹਨਾਂ ਦੇ ਰਸਤੇ ਉੱਪਰ ਚੱਲੋ। ਅਤੇ ਮੈਂ ਇਸ ਕੰਮ ਲਈ ਤੁਹਾਡੇ ਤੋਂ ਕੋਈ ਮੁਆਵਜ਼ਾ ਨਹੀਂ ਮੰਗਦਾ। ਇਹ ਤਾਂ ਸਿਰਫ ਇਕ ਨਸੀਹਤ ਹੈ ਦੁਨੀਆਂ ਵਾਲਿਆਂ ਦੇ ਲਈ। (ਸੂਰਾ: ਅਲ-ਇਨਆਮ 83 -91)

## ਜੰਨਤ ਅਤੇ ਜਹੰਨੁਮ

ਅਤੇ ਲੋਕਾਂ ਨੇ ਅੱਲਾਹ ਦੀ ਕਦਰ ਨਾ ਕੀਤੀ ਜਿਸ ਤਰ੍ਹਾਂ ਉਸ ਦੀ ਕਦਰ ਕਰਨ ਦਾ ਹੱਕ ਹੈ, ਅਤੇ ਕਿਆਮਤ ਦੇ ਦਿਨ ਜ਼ਮੀਨ ਉਸ ਦੀ ਮੁੱਠੀ ਵਿਚ ਹੋਵੇਗੀ ਅਤੇ ਅਸਮਾਨ ਉਸ ਦੇ ਸੱਜੇ ਹੱਥ ਉੱਪਰ ਲਿਪਟਿਆ ਹੋਵੇਗਾ। ਉਹ ਪਵਿੱਤਰ ਅਤੇ ਉੱਪਰ ਹੈ ਉਸ ਸ਼ਿਰਕ ਤੋਂ ਜੋ ਲੋਕ ਕਰਦੇ ਹਨ ਅਤੇ ਫਿਰ ਸੂਰ ਫੂਕਿਆ ਜਾਵੇਗਾ ਫਿਰ ਬੇਹੋਸ਼ ਹੋ ਜਾਣਗੇ, ਜੋ ਅਸਮਾਨਾਂ ਵਿਚ ਹਨ ਅਤੇ ਜੋ ਜ਼ਮੀਨ ਵਿਚ ਹਨ ਪਰ ਜਿਸਨੂੰ ਅੱਲਾਹ ਚਾਹੇ, ਫਿਰ ਦੂਸਰੀ ਵਾਰ ਸੂਰ ਫੂਕਿਆ ਜਾਵੇਗਾ ਤਾਂ ਉਹ ਅਚਾਨਕ ਉੱਠ ਕੇ ਦੇਖਣ ਲੱਗ ਜਾਣਗੇ। ਜ਼ਮੀਨ ਆਪਣੇ ਰੱਬ ਦੇ ਨੂਰ ਨਾਲ ਚਮਕ ਉੱਠੇਗੀ ਅਤੇ ਕਿਤਾਬ ਲਿਆ ਕੇ ਰੱਖ ਦਿੱਤੀ ਜਾਵੇਗੀ ਅਤੇ ਪੈਗੰਬਰ ਅਤੇ ਗਵਾਹ ਹਾਜ਼ਰ ਕਰ ਦਿੱਤੇ ਜਾਣਗੇ ਅਤੇ ਲੋਕਾਂ ਦੇ ਵਿੱਚ ਹੱਕ ਦੇ ਨਾਲ ਫੈਸਲਾ ਕਰ ਦਿੱਤਾ ਜਾਵੇਗਾ ਅਤੇ ਉਹਨਾਂ ਉੱਪਰ ਜ਼ੁਲਮ ਨਹੀਂ ਹੋਵੇਗਾ ਅਤੇ ਹਰ ਵਿਅਕਤੀ ਨੂੰ ਉਸ ਦੇ ਕੀਤੇ ਚੰਗੇ ਅਤੇ ਬੁਰੇ ਕਰਮਾਂ ਦਾ ਪੂਰਾ ਬਦਲਾ ਦਿੱਤਾ ਜਾਵੇਗਾ। ਅਤੇ ਅੱਲਾਹ ਲੋਕਾਂ ਦੇ ਕਰਮਾਂ ਤੋਂ ਬਾਖੂਬੀ ਜਾਣਕਾਰ ਹੈ। ਕੁਫ਼ਰ ਕਰਨ ਵਾਲੇ ਜਹੁਨਮ ਵੱਲ ਸਮੂਹ-ਦਰ-ਸਮੂਹ ਧੱਕ ਦਿੱਤੇ ਜਾਣਗੇ। ਇੱਥੋਂ ਤੱਕ ਕਿ ਜਦੋਂ ਉਹ ਪਹੁੰਚਣਗੇ ਤਾਂ ਉਸਦੇ ਦਰਵਾਜੇ ਖੋਲ ਦਿੱਤੇ ਜਾਣਗੇ ਅਤੇ ਉਸ ਦੇ ਕਰਮਚਾਰੀ ਉਹਨਾਂ ਨੂੰ ਕਹਿਣਗੇ, ਕੀ ਤੁਹਾਡੇ ਕੋਲ ਤੁਹਾਡੇ ਵਿਚੋਂ ਹੀ ਅਜਿਹੇ ਪੈਗੰਬਰ ਨਹੀਂ ਆਏ ਜੋ ਤੁਹਾਨੂੰ ਤੁਹਾਡੇ ਰੱਬ ਦੀਆਂ ਆਇਤਾਂ ਸੁਨਾਉਣ ਅਤੇ ਤੁਹਾਨੂੰ ਇਸ ਦਿਨ ਦੀ ਮੁਲਾਕਾਤ ਤੋਂ ਡਰਾਉਣ, ਉਹ ਕਹਿਣਗੇ ਕਿਉਂ ਨਹੀਂ: ਪਰ ਮੁਨਕਰਾਂ ਦੇ

ਉੱਪਰ ਖੁਦਾ ਦਾ ਹੁਕਮ ਅਜਾਬ ਸਾਬਤ ਹੋ ਗਿਆ। ਕਿਹਾ ਜਾਵੇਗਾ ਕਿ ਦਾਖਲ ਹੋ ਜਾਓ ਜਹੰਨੁਮ ਦੇ ਦਰਵਾਜ਼ੇ ਵਿੱਚ ਹਮੇਸ਼ਾ ਰਹਿਣ ਦੇ ਲਈ। ਇਹ ਇਕ ਬੁਰੀ ਜਗ੍ਹਾ ਹੈ ਘਮੰਡ ਕਰਨ ਵਾਲਿਆਂ ਲਈ ਅਤੇ ਜੋ ਲੋਕ ਆਪਣੇ ਰੱਬ ਤੋਂ ਡਰਦੇ ਸੀ ਉਹਨਾਂ ਨੂੰ ਸਮੂਹ-ਦਰ-ਸਮੂਹ ਜੰਨਤ ਦੇ ਵੱਲ ਲਿਜਾਇਆ ਜਾਵੇਗਾ। ਇਥੋਂ ਤੱਕ ਕਿ ਜਦੋਂ ਉਹ ਉੱਥੇ ਪਹੁੰਚਣਗੇ ਅਤੇ ਉਸਦੇ ਦਰਵਾਜ਼ੇ ਖੋਲੇ ਜਾਣਗੇ ਅਤੇ ਉਸ ਦੇ ਜ਼ਿੰਮੇਵਾਰ ਉਹਨਾਂ ਨੂੰ ਕਹਿਣਗੇ ਕਿ ਤੁਹਾਡੇ ਉੱਤੇ ਸਲਾਮਤੀ ਹੋਵੇ। ਤੁਸੀ ਬਹੁਤ ਚੰਗੇ ਆਏ। ਬਸ ਦਾਖਿਲ ਹੋ ਜਾਓ ਇਸ ਵਿਚ ਹਮੇਸ਼ਾ ਦੇ ਲਈ। ਅਤੇ ਉਹ ਕਹਿਣਗੇ ਕਿ ਸ਼ੁਕਰ ਹੈ ਅੱਲਾਹ ਦਾ ਜਿਸਨੇ ਸਾਡੇ ਨਾਲ ਆਪਣਾ ਵਾਅਦਾ ਸੱਚਾ ਕਰ ਦਿੱਤਾ ਅਤੇ ਸਾਨੂੰ ਜ਼ਮੀਨ ਦਾ ਵਾਰਿਸ ਬਣਾਇਆ, ਅਸੀਂ ਜੰਨਤ ਵਿੱਚ ਜਿੱਥੇ ਚਾਹੀਏ ਉੱਥੇ ਜਗ੍ਹਾ ਬਣਾਈਏ। ਬਸ ਕੀ ਖ਼ੂਬ ਸਿਲਾ ਦਿੱਤਾ ਹੈ ਕਰਮ ਕਰਨ ਵਾਲਿਆਂ ਨੂੰ ਅਤੇ ਤੁਸੀਂ ਦੇਖੋਗੇ ਕਿ ਫਰਿਸ਼ਤੇ ਅਰਸ਼ ਦੇ ਆਲੇ-ਦੁਆਲੇ ਘੇਰਾ ਬਣਾਉਂਦੇ ਹੋਏ ਆਪਣੇ ਰੱਬ ਦੀ ਵਡਿਆਈ ਕਰ ਰਹੇ ਹਨ ਅਤੇ ਲੋਕਾਂ ਦੇ ਵਿਚ ਹੱਕ ਕੇ ਨਾਲ ਫੈਸਲਾ ਕਰ ਦਿੱਤਾ ਜਾਵੇਗਾ, ਕਿ ਸਾਰੀ ਤਾਰੀਫ਼ ਅੱਲਾਹ ਦੇ ਲਈ ਹੈ, ਜੋ ਰੱਬ ਹੈ ਸਾਰੇ ਜਹਾਨਾਂ ਦਾ। (ਸੂਰਾ: ਅਲ-ਜ਼ਮਰ 67-74)

## ਨਮਾਜ਼

ਮੈਂ ਹੀ ਅੱਲਾਹ ਹਾਂ, ਮੇਰੇ ਤੋਂ ਇਲਾਵਾ ਕੋਈ ਰੱਬ ਨਹੀਂ ਬਸ ਮੇਰੀ ਬੰਦਗੀ ਕਰ ਅਤੇ ਨਮਾਜ਼ ਕਾਇਮ ਕਰ ਮੇਰੀ ਯਾਦ ਦੇ ਲਈ - (ਤਾਹਾ-14) ਨਮਾਜ਼ ਕਾਇਮ ਰੱਖ ਦਿਨ ਢੱਲਣ ਤੋਂ ਲੈ ਕੇ ਰਾਤ ਦੇ ਹਨੇਰੇ ਤੱਕ। ਅਤੇ ਫ਼ਜਰ (ਸਵੇਰੇ) ਦੇ ਸਮੇਂ ਕੁਰਆਨ। ਬੇਸ਼ੱਕ ਫ਼ਜਰ ਦਾ ਕੁਰਆਨ 'ਮਸ਼ਹੂਦ' (ਗਵਾਹ) ਹੁੰਦਾ ਹੈ। ਅਤੇ ਰਾਤ ਦੇ ਸਮੇਂ ਤਹੱਜੁਦ ਦੀ ਨਮਾਜ਼ ਪੜੋ। ਇਹ ਤੁਹਾਡੇ (ਉੱਪਰ ਫਰਜ਼ ਨਹੀਂ) ਹੈ ਨੇੜੇ ਹੈ ਕਿ ਤੇਰਾ ਰੱਬ ਤੈਨੂੰ ਮੁਕਾਮ-ਏ-ਮਹਿਦੂਦ (ਇੱਜ਼ਤ ਵਾਲੇ ਮੁਕਾਮ) ਤੇ ਉਠਾਏ (ਬਨੀ-ਇਸਰਾਈਲ, 78-79) ਅਤੇ ਨਮਾਜ਼ ਕਾਇਮ ਰੱਖੋ ਦਿਨ ਦੇ ਦੋਨਾਂ ਸਿਰਿਆਂ ਉੱਪਰ ਅਤੇ ਕੁਝ ਰਾਤ ਗੁਜ਼ਰਨ ਤੇ। ਨਿਰਸੰਦੇਹ ਨੇਕੀਆਂ, ਬੁਰਾਈਆਂ ਨੂੰ ਦੂਰ ਕਰ ਦਿੰਦੀਆਂ ਹਨ। ਇਹ ਇਕ ਯਾਦ ਕਰਵਾਉਣ ਵਾਲੀ ਗੱਲ ਹੈ, ਉਹਨਾਂ ਲੋਕਾਂ ਦੇ ਲਈ ਜੋ ਨਸੀਹਤ 'ਤੇ ਅਮਲ ਕਰਨ, ਅਤੇ ਸਬਰ ਕਰਨ, ਅੱਲਾਹ ਨੇਕੀ ਕਰਨ ਵਾਲਿਆਂ ਦਾ ਚੰਗਾ ਫ਼ਲ ਬਰਬਾਦ ਨਹੀਂ ਕਰਦਾ। (ਸੂਰਾ: ਹੂਦ- 114-115) ਆਪਣੀਆਂ

ਨਮਾਜ਼ਾਂ ਦੀ ਨਿਗਰਾਨੀ ਕਰੋ, ਅਤੇ ਅਸਰ (ਦਿਨ ਢਲਣ) ਦੀ ਨਮਾਜ਼ ਦੀ, ਅਤੇ ਅੱਲਾਹ ਦੇ ਅੱਗੇ ਝੁਕ ਕੇ ਖੜੇ ਹੋਣੇ- (ਅਲ-ਬਕਰਾ- 238) ਅਤੇ ਜਦੋਂ ਨਮਾਜ਼ ਤੋਂ ਫਾਰਗ ਹੋ ਜਾਵੇ ਤਾਂ ਖੜੇ ਅਤੇ ਲੇਟੇ ਹੋਏ ਅਤੇ ਬੈਠੇ ਹਰ ਹਾਲ ਵਿਚ ਅੱਲਾਹ ਨੂੰ ਯਾਦ ਕਰਦੇ ਰਹੋ ਅਤੇ ਜਦੋਂ ਤੁਹਾਨੂੰ ਵਿਹਲ ਹੋ ਜਾਵੇ ਤਾਂ ਫਿਰ ਨਮਾਜ਼ ਕਾਇਮ ਕਰੋ। ਨਿਰਸੰਦੇਹ ਨਮਾਜ਼ ਈਮਾਨ ਵਾਲਿਆਂ ਉਪਰ ਸਮੇਂ ਦੇ ਨਾਲ ਫਰਜ਼ ਕੀਤੀ ਗਈ ਹੈ- (ਸੂਰਾ: ਅਲ-ਨਿਸਾਅ- 130) ਪੜੋ ਉਸ ਕਿਤਾਬ ਨੂੰ ਜੋ ਤੁਹਾਡੇ ਵੱਲ ਇਲਹਾਮ ਕੀਤੀ ਗਈ ਹੈ, ਅਤੇ ਨਮਾਜ਼ ਕਾਇਮ ਰੱਖੋ। ਯਕੀਨਨ ਨਮਾਜ਼ ਬੇਸ਼ਰਮੀ ਅਤੇ ਬੁਰੇ ਕੰਮਾਂ ਤੋਂ ਰੋਕਦੀ ਹੈ। ਅਤੇ ਅੱਲਾਹ ਦਾ ਜ਼ਿਕਰ ਸਭ ਤੋਂ ਵੱਡੀ ਚੀਜ਼ ਹੈ, ਜੋ ਕੁਝ ਤੁਸੀਂ ਲੋਕ ਕਰਦੇ ਹੋ। (ਸੂਰਾ: ਅਲ-ਅਨਕਬੂਤ-45)

## ਰੋਜ਼ਾ

ਐ ਈਮਾਨ ਵਾਲਿਓ! ਤੁਹਾਡੇ ਉੱਪਰ ਰੋਜੇ ਫਰਜ਼ ਕੀਤੇ ਗਏ ਹਨ, ਜਿਸ ਤਰ੍ਹਾਂ ਤੁਹਾਡੇ ਤੋਂ ਅਗਲਿਆਂ ਉੱਪਰ ਫਰਜ਼ ਕੀਤੇ ਗਏ ਸਨ। ਤਾਂ ਕਿ ਤੁਸੀਂ ਵੀ ਪਰਹੇਜ਼ਗਾਰ ਬਣੋ। ਗਿਣਤੀ ਦੇ ਚੰਦ ਕੁ ਦਿਨ ਹਨ। ਫਿਰ ਜਦੋਂ ਤੁਹਾਡੇ ਵਿਚੋਂ ਕੋਈ ਬੀਮਾਰ ਹੋਵੇ ਜਾਂ ਸਫਰ ’ਤੇ ਹੋਵੇ ਉਹ ਦੂਸਰੇ ਦਿਨਾਂ ਵਿਚ ਉਨ੍ਹੀ ਹੀ ਸੰਖਿਆ ਪੂਰੀ ਕਰ ਲਏ। ਅਤੇ ਜੋ ਲੋਕ ਰੋਜ਼ਾ ਰੱਖਣ ਦੀ ਸ਼ਕਤੀ ਰੱਖਦੇ ਹਨ ਉਹਨਾਂ ਦੇ ਜਿੰਮੇ ਫਿਦਿਯਾ (ਨਕਦ ਜੁਰਮਾਨਾ) ਹੈ। ਇਕ ਰੋਜ਼ੇ ਦਾ ਬਦਲਾ ਇਕ ਮਿਸਕੀਨ ਨੂੰ ਖਾਣਾ ਖਵਾਉਣਾ। ਅਤੇ ਜੋ ਆਪਣੀ ਖੁਸ਼ੀ ਤੋਂ ਜ਼ਿਆਦਾ ਦੇਵੇ ਤਾਂ ਉਸਦੇ ਲਈ ਬੇਹਤਰ ਹੈ। ਅਤੇ ਅਗਰ ਤੁਸੀਂ ਰੋਜ਼ਾ ਰੱਖੋ ਤਾਂ ਇਹ ਤੁਹਾਡੇ ਲਈ ਵਧੀਆ ਹੈ। ਅਗਰ ਤੁਸੀਂ ਸਮਝੋ - ਰਮਜ਼ਾਨ ਦਾ ਮਹੀਨਾ, ਇਸ ਵਿਚ ਕੁਰਆਨ ਉਤਾਰਿਆ ਗਿਆ ਹੈ ਜੋ ਇਨਸਾਨਾਂ ਲਈ ਹਦਾਇਤ ਹੈ ਅਤੇ ਰੋਸ਼ਨ ਦਲੀਲਾਂ ਹਨ ਹੱਕ ਨੂੰ ਕੂੜ ਕ੍ਰਿਆਵਾਂ ਤੋਂ ਜੁਦਾ ਕਰਨ ਲਈ। ਬਸ ਤੁਹਾਡੇ ਵਿਚੋਂ ਜੋ ਵੀ ਇਨਸਾਨ ਇਸ ਮਹੀਨੇ ਨੂੰ ਪਾਏ ਤਾਂ ਉਹ ਜ਼ਰੂਰ ਇਸ ਦੇ ਰੋਜ਼ੇ ਰੱਖੇ। ਅਤੇ ਜੋ ਇਨਸਾਨ ਬਿਮਾਰ ਹੋਵੇ ਜਾਂ ਮੁਸਾਫਿਰ ਹੋਵੇ ਤਾ ਉਹ ਦੂਸਰੇ ਦਿਨਾਂ ਵਿਚ ਸੰਖਿਆ ਪੂਰੀ ਕਰ ਲਵੇ। ਅੱਲਾਹ ਤੁਹਾਡੇ ਨਾਲ ਆਸਾਨੀ ਚਾਹੁੰਦਾ ਹੈ, ਉਹ ਤੁਹਾਡੇ ਲਈ ਮੁਸ਼ਕਿਲਾਂ ਨਹੀਂ ਚਾਹੁੰਦਾ, ਤਾਂ ਜੋ ਤੁਸੀਂ ਰੋਜ਼ਿਆਂ ਦੀ ਗਿਣਤੀ ਪੂਰੀ ਕਰ ਲਵੋ, ਅਤੇ ਤੁਸੀਂ ਅੱਲਾ ਦੀ ਵਡਿਆਈ ਕਰੋ ਇਸ ਗੱਲ ਉੱਤੇ ਕਿ ਉਸਨੇ ਤੁਹਾਨੂੰ ਹਦਾਇਤ ਦਿੱਤੀ। ਅਤੇ ਤਾਂ ਜੋ ਤੁਸੀਂ ਸ਼ੁਕਰਗੁਜਾਰ ਬਣੋ। ਅਤੇ ਜਦੋਂ

ਮੇਰੇ ਬੰਦੇ ਤੁਹਾਨੂੰ ਮੇਰੇ ਬਾਰੇ ਪੁੱਛਣ ਤਾਂ ਕਹਿ ਦੇਵੇਂ ਕਿ ਮੈਂ ਉਹਨਾਂ ਦੇ ਕਰੀਬ ਹਾਂ, ਪੁਕਾਰਨ ਵਾਲਾ ਜਦੋਂ ਮੈਨੂੰ ਪੁਕਾਰਦਾ ਹੈ ਤਾਂ ਮੈਂ ਉਸਦੀ ਪੁਕਾਰ ਨੂੰ ਸੁਣਦਾ ਹਾਂ ਅਤੇ ਜਵਾਬ ਦਿੰਦਾ ਹਾਂ ਬਸ ਉਹਨਾਂ ਨੂੰ ਚਾਹੀਦਾ ਹੈ ਕਿ ਉਹ ਮੇਰੀ ਪੁਕਾਰ ਉਪਰ ਲੱਬੇਕ (ਹਾਜ਼ਿਰ) ਕਹਿਣ, ਅਤੇ ਮੇਰੇ ਉੱਤੇ ਈਮਾਨ ਲਿਆਉਣ, ਤਾਂ ਕਿ ਉਹ ਸਿੱਧੇ ਰਸਤੇ ਨੂੰ ਪ੍ਰਾਪਤ ਕਰਨ। (ਸੂਰਾ: ਅਲ-ਬਕਰਾ 183-85)

## ਜ਼ਕਾਤ

ਐ ਈਮਾਨ ਵਾਲਿਓ! ਜੋ ਕੁਝ ਅਸੀਂ ਤੁਹਾਨੂੰ ਦਿੱਤਾ ਹੈ, ਉਸ ਵਿਚੋਂ ਖਰਚ ਕਰੋ, ਇਸ ਤੋਂ ਪਹਿਲਾਂ ਕਿ ਉਹ ਦਿਨ ਆਏ, ਜਿਸ ਵਿਚ ਨਾ ਖਰੀਦ-ਵਿਕਰੀ ਹੋਵੇਗੀ ਅਤੇ ਨਾ ਦੋਸਤੀ ਕੰਮ ਆਵੇਗੀ, ਅਤੇ ਜੋ ਇਨਕਾਰ ਕਰਨ ਵਾਲੇ ਹਨ ਉਹੀ ਅਸਲ ਵਿਚ ਜ਼ਾਲਮ ਹਨ। (ਅਲ-ਬਕਰਾ 254) ਜੋ ਲੋਕ ਆਪਣਾ ਮਾਲ ਅੱਲਾਹ ਦੇ ਰਾਹ ਲਈ ਖਰਚ ਕਰਦੇ ਹਨ, ਉਹਨਾਂ ਦੀ ਮਿਸਾਲ ਅਜਿਹੀ ਹੈ ਜਿਸ ਤਰ੍ਹਾਂ ਇਕ ਦਾਣਾ ਬੀਜਿਆ ਜਾਏ ਅਤੇ ਉਸ ਵਿੱਚੋਂ ਸੱਤ ਬੱਲੀਆਂ ਨਿਕਲਣ ਅਤੇ ਉਸਦੀ ਹਰ ਇੱਕ ਬੱਲੀ ਵਿਚੋ 100 ਦਾਣੇ ਹੋਣ। ਅਤੇ ਅੱਲਾਹ ਵਧਾਉਂਦਾ ਹੈ, ਜਿਸਦੇ ਲਈ ਚਾਹੁੰਦਾ ਹੈ ਅਤੇ ਅੱਲਾਹ ਬੜੀ ਵਿਆਪਕਤਾ ਵਾਲਾ ਹੈ ਸਭ ਕੁਝ ਜਾਣਨ ਵਾਲਾ ਹੈ, ਜੋ ਲੋਕ ਆਪਣਾ ਸਾਲ ਅੱਲਾਹ ਦੀ ਰਾਹ ਤੇ ਖਰਚ ਕਰਦੇ ਹਨ, ਫਿਰ ਖਰਚ ਕਰਨ ਦੇ ਬਾਅਦ ਨਾ ਅਹਿਸਾਨ ਜਤਾਉਂਦੇ ਹਨ ਅਤੇ ਨਾ ਦੁੱਖ ਦਿੰਦੇ ਹਨ, ਉਹਨਾਂ ਦੇ ਲਈ ਅੱਲਾਹ ਦਾ ਚੰਗਾ ਫ਼ਲ ਹੈ। ਉਹਨਾਂ ਦੇ ਰੱਬ ਕੋਲ ਉਹਨਾਂ ਲਈ ਨਾ ਕੋਈ ਡਰ ਹੈ, ਅਤੇ ਨਾ ਹੀ ਉਹ ਗ਼ਮਗੀਨ ਹੋਣਗੇ। ਨਰਮ ਜਵਾਬ ਦੇਣਾ ਅਤੇ ਗੱਲ ਨੂੰ ਮੁਆਫ ਕਰਨਾ, ਉਸ ਦਾਨ ਤੋਂ ਚੰਗਾ ਹੈ ਜਿਸਦੇ ਪਿੱਛੇ ਦਿਲ ਦੁੱਖਾਉਣ ਦਾ ਕਰਮ ਲੱਗਿਆ ਹੈ ਅਤੇ ਅੱਲਾਹ ਬੇਨਿਆਜ ਅਤੇ ਧੀਰਜ ਵਾਲਾ ਹੈ। ਐ ਈਮਾਨ ਵਾਲਿਓ! ਅਹਿਸਾਨ ਜਤਾ ਕੇ ਅਤੇ ਦੁੱਖ ਦੇ ਕੇ ਆਪਣੇ ਦਾਨ ਨੂੰ ਵਿਅਰਥ ਨਾ ਕਰੋ ਉਸ ਵਿਅਕਤੀ ਦੀ ਤਰ੍ਹਾਂ, ਜੋ ਆਪਣਾ ਮਾਲ ਦਿਖਾਵੇ ਲਈ ਖਰਚ ਕਰਦਾ ਹੈ ਅਤੇ ਅੱਲਾਹ ਉੱਤੇ ਅਤੇ ਆਖਰਤ ਦੇ ਦਿਨ ਉੱਤੇ ਈਮਾਨ ਨਹੀਂ ਰੱਖਦਾ। ਉਸਦੀ ਮਿਸਾਲ ਇਹੋ ਜਿਹੀ ਹੈ, ਜਿਸ ਤਰ੍ਹਾਂ ਇੱਕ ਚੱਟਾਨ ਹੋਵੇ ਅਤੇ ਉੱਪਰ ਕੁਝ ਮਿੱਟੀ ਹੋਵੇ, ਫਿਰ ਜਦੋਂ ਉਸ ਉੱਪਰ ਜ਼ੋਰ ਦਾ ਮੀਂਹ ਬਰਸਦਾ ਹੈ ਤਾ ਮਿੱਟੀ ਰੁੜ ਜਾਂਦੀ ਹੈ ਅਤੇ ਸਾਫ਼ ਚੱਟਾਨ ਰਹਿ ਜਾਂਦੀ ਹੈ। ਅਜਿਹੇ ਲੋਕ ਆਪਣੀ ਕਮਾਈ ਵਿਚੋਂ

ਕੁਝ ਵੀ ਹਾਸਲ ਨਹੀਂ ਕਰ ਸਕਣਗੇ ਅਤੇ ਅੱਲਾਹ ਮੁਨਕਰਾਂ ਨੂੰ ਸਿੱਧਾ ਰਾਹ ਨਹੀਂ ਦਿਖਾਉਂਦਾ। ਅਤੇ ਉਹਨਾਂ ਲੋਕਾਂ ਦੀ ਮਿਸਾਲ ਜੋ ਆਪਣਾ ਮਾਲ ਅੱਲਾਹ ਦੀ ਖ਼ੁਸ਼ੀ ਪ੍ਰਾਪਤ ਕਰਨ ਲਈ ਅਤੇ ਆਪਣੇ ਸਾਫ਼ ਦਿਲਾਂ (ਖਲੂਸ-ਏ-ਨੀਅਤ) ਨਾਲ ਸੱਚੇ ਮਨ ਨਾਲ ਖਰਚ ਕਰਦੇ ਹਨ, ਉਸ ਬਾਗ਼ ਦੀ ਤਰ੍ਹਾਂ ਹਨ, ਜੋ ਬੁਲੰਦ ਜ਼ਮੀਨ ਉੱਪਰ ਹੋਵੇ, ਉਸ ਉੱਪਰ ਜ਼ੋਰ ਦੀ ਬਾਰਿਸ਼ ਹੋਈ ਹੋਵੇ ਤਾਂ ਉਹ ਦੁਗਣਾ ਫ਼ਲ ਪ੍ਰਾਪਤ ਕਰੇ ਅਤੇ ਜੇਕਰ ਬਾਰਿਸ਼ ਨਾ ਹੋਵੇ ਤਾਂ ਫੁਵਾਰ ਹੀ ਕਾਫ਼ੀ ਹੈ। ਅਤੇ ਅੱਲਾਹ ਖ਼ੂਬ ਦੇਖ ਰਿਹਾ ਹੈ। ਜੋ ਕੁਝ ਤੁਸੀਂ ਕਰਦੇ ਹੋ। ਕੀ ਤੁਹਾਡੇ ਵਿਚੋਂ ਕੋਈ ਪਸੰਦ ਕਰੇਗਾ ਕਿ ਉਸ ਦੇ ਕੋਲ ਖਜੂਰਾਂ ਅਤੇ ਅੰਗੂਰਾਂ ਦਾ ਇਕ ਬਾਗ਼ ਹੋਵੇ। ਉਸ ਦੇ ਹੇਠਾਂ ਨਹਿਰਾਂ ਬਹਿੰਦੀਆਂ ਹੋਣ। ਉਸ ਬਾਗ਼ ਵਿਚ ਉਸ ਦੇ ਲਈ ਹਰ ਕਿਸਮ ਦਾ ਫ਼ਲ ਹੋਵੇ ਅਤੇ ਉਸ ਉੱਪਰ ਬੁਢਾਪਾ ਆ ਜਾਵੇ। ਅਤੇ ਉਸ ਦੇ ਬੱਚੇ ਕਮਜ਼ੋਰ ਹੋਣ। ਉਸ ਸਮੇਂ ਬਾਗ ਉੱਤੇ ਇੱਕ ਬਗੁਲਾ ਆ ਜਾਵੇ ਜਿਸ ਵਿੱਚ ਅੱਗ ਹੋਵੇ ਅਤੇ ਉਹ ਬਾਗ਼ ਜਲ ਜਾਵੇ। ਅੱਲਾਹ ਇਸ ਤਰ੍ਹਾਂ ਆਪਦੀਆਂ ਗੱਲਾਂ ਤੁਹਾਡੇ ਸਾਹਸ ਦੇ ਬਿਆਨ ਕਰਦਾ ਹੈ, ਤਾਂ ਕਿ ਤੁਸੀਂ ਸੋਚੋ। ਓ ਈਮਾਨ ਵਾਲਿਓ ਆਪਣੇ ਕਮਾਏ ਹੋਏ ਸੁਥਰੇ ਮਾਲ ਵਿਚੋਂ ਖਰਚ ਕਰੋ ਅਤੇ ਉਹਨਾਂ ਚੀਜ਼ਾਂ ਵਿਚੋਂ ਖਰਚ ਕਰੋ ਜੋ ਅਸੀਂ ਤੁਹਾਡੇ ਲਈ ਜ਼ਮੀਨ ਵਿਚੋਂ ਪੈਦਾ ਕੀਤੀਆਂ ਹਨ। ਅਜਿਹਾ ਨਾ ਹੋਵੇ ਕਿ ਉਸਦੀ ਰਾਹ ਵਿਚ ਦੇਣ ਲਈ ਬੁਰੀਆਂ ਚੀਜ਼ਾਂ ਛਾਂਟਣ ਲੱਗ ਜਾਵੋ, ਹਲਾਂਕਿ ਉਹੀ ਚੀਜ਼ ਜੇਕਰ ਤੁਸੀਂ ਲੈਣੀ ਹੋਵੇ ਤਾਂ ਤੁਸੀਂ ਕਦੇ ਵੀ ਇਸਨੂੰ ਲੈਣਾ ਚੰਗਾ ਨਾ ਸਮਝੋ। ਪਰੰਤੂ ਇਹ ਕਿ ਅੱਖਾਂ ਚੁਰਾ ਲਵੋ। ਅਤੇ ਜਾਣ ਲਵੋ ਕਿ ਅੱਲਾਹ ਬੇਨਿਆਜ਼ ਹੈ, ਖ਼ੂਬੀਆਂ ਵਾਲਾ ਹੈ। ਸ਼ੈਤਾਨ ਤੁਹਾਨੂੰ (ਗਰੀਬੀ ਮੁਫੀਲਸੀ ਸੇ) ਤੰਗ ਹੱਕਾਂ ਨਾਲ ਡਰਾਉਂਦਾ ਹੈ ਅਤੇ ਬੇਸ਼ਰਮੀ ਦੀ ਰਾਹ ਦੱਸਦਾ ਹੈ ਅਤੇ ਅੱਲਾਹ ਤੁਹਾਨੂੰ ਵਾਅਦਾ ਦਿੰਦਾ ਹੈ ਆਪਣੀ ਬਖਸ਼ਿਸ਼ ਅਤੇ ਕ੍ਰਿਪਾ ਦਾ। ਅਤੇ ਅੱਲਾਹ ਵਿਆਪਕਤਾ, ਵਾਲਾ ਜਾਂਚਣ ਵਾਲਾ ਹੈ। ਉਹ ਜਿਸਨੂੰ ਚਾਹੁੰਦਾ ਹੈ, ਗਿਆਨ ਪ੍ਰਦਾਨ ਕਰਦਾ ਹੈ। ਅਤੇ ਜਿਸਨੂੰ ਗਿਆਨ ਮਿਲੇ ਉਸਨੂੰ ਬਹੁਤ ਵੱਡੀ ਖ਼ੂਬੀ ਮਿਲ ਗਈ ਅਤੇ ਨਸੀਹਤ ਉਹ ਕਬੂਲ ਕਰਦੇ ਹਨ ਜੋ ਅਕਲ ਵਾਲੇ ਹਨ। (261-69)

## ਉਮਰਾ ਅਤੇ ਹੱਜ

ਹੱਜ ਅਤੇ ਉਮਰਾ ਨੂੰ ਪੂਰਾ ਕਰੋ ਅੱਲਾਹ ਦੇ ਲਈ। ਅਤੇ ਜੇਕਰ ਤੁਹਾਨੂੰ ਰੋਕ ਦਿੱਤਾ ਜਾਵੇ ਤਾਂ ਜੋ ਕੁਰਬਾਨੀ ਆਸਾਨੀ ਨਾਲ ਕਰ ਸਕੋਂ

ਉਸ ਨੂੰ ਹੀ ਪੇਸ਼ ਕਰ ਦੇਵੋ ਅਤੇ ਆਪਣਾ ਸਿਰ ਨਾ ਮੁੰਡਾਉ ਜਦੋਂ ਤੱਕ ਕਿ ਕੁਰਬਾਨੀ ਆਪਣੇ ਟਿਕਾਣੇ ਨਾ ਪਹੁੰਚ ਜਾਵੇ। ਪਰੰਤੂ ਜੋ ਇਨਸਾਨ ਮਰੀਜ਼ ਹੋਵੇ ਜਾਂ ਉਸਨੂੰ ਸਿਰ ਦੀ ਤਕਲੀਫ਼ ਹੋਵੇ ਤਾਂ ਉਸ ਲਈ ਜੁਰਮਾਨਾ (ਫਿਦਿਆ) ਹੈ ਰੋਜੇ ਰੱਖਣਾ, ਜਾਂ ਦਾਨ ਦੇਣਾ ਜਾਂ ਕੁਰਬਾਨੀ ਦੇਣਾ, ਫਿਰ ਜਦੋਂ ਤੁਹਾਨੂੰ ਅਮਨ ਹੋ ਜਾਵੇ ਤਾਂ ਜੋ ਇਨਸਾਨ ਹੱਜ ਦੇ ਨਾਲ ਉਮਰਾਂ ਨੂੰ ਮਿਲਾਏ ਤਾਂ ਉਸ ਉੱਪਰ ਕੁਰਬਾਨੀ ਹੈ, ਜੋ ਉਸਨੂੰ ਮਯੱਸਰ (ਹਾਸਲ ਹੋ ਜਾਵੇ) ਆਵੇ ਅਤੇ ਜੇਕਰ ਕੁਰਬਾਨੀ ਮਯੱਸਰ ਨਾ ਹੋਵੇ ਤਾ ਤਿੰਨ ਰੋਜ਼ਾ ਹੱਜ ਦੇ ਜ਼ਮਾਨੇ ਵਿਚ ਅਤੇ ਸੱਤ ਘਰਾਂ ਵਿੱਚ ਪਹੁੰਚ ਕੇ, ਇਸ ਤਰ੍ਹਾਂ ਉਹ ਪੂਰੇ ਦਸ ਰੋਜ਼ੇ ਰੱਖ ਲਵੇ। ਇਹ ਹੁਕਮ ਉਸ ਲਈ ਹੈ; ਬਸ ਜਿਸਦਾ ਘਰ ਮਸਜਿਦ-ਏ-ਹਰਾਮ ਦੇ ਕਰੀਬ ਨਾ ਹੋਵੇ। ਅਤੇ ਅੱਲਾਹ ਤੋਂ ਡਰੋ ਅਤੇ ਜਾਣ ਲਵੋ ਕਿ ਅੱਲਾਹ ਸਖ਼ਤ ਸਜ਼ਾ ਦੇਣ ਵਾਲਾ ਹੈ। ਹੱਜ ਦੇ ਚੰਦ ਖਾਸ ਮਹੀਨੇ ਹਨ। ਜੋ ਇਨਸਾਨ ਇਹਨਾਂ ਮਹੀਨਿਆਂ ਵਿਚ ਹੱਜ ਦੀ ਨੀਯਤ ਨਿਰਧਾਰਤ ਕਰੇ ਤਾ ਉਸਦੇ ਲਈ ਹੱਜ ਦੇ ਦੌਰਾਨ ਕੋਈ ਕਾਮ-ਭੋਗ ਜਾਂ ਕੋਈ ਕੁਕਰਮ ਅਤੇ ਕੋਈ ਲੜਾਈ-ਝਗੜੇ ਦੀ ਗੱਲ ਜਾਇਜ਼ ਨਹੀਂ। ਅਤੇ ਜੋ ਨੇਕੀ ਤੁਸੀਂ ਕਰਦੇ ਹੋ ਅੱਲਾਹ ਉਸਨੂੰ ਜਾਣਦਾ ਹੈ। ਅਤੇ ਰਾਹ ਖਰਚ ਲਿਆ ਕਰੋ। ਸਭ ਤੋਂ ਚੰਗਾ ਰਾਹ ਖਰਚ ਪਰਹੇਜ਼ਗਾਰੀ ਹੈ। ਬਸ ਮੇਰੇ ਤੋਂ ਡਰੋਂ ਐ ਅਕਲ ਵਾਲਿਓ! ਤੁਹਾਡੇ ਉੱਪਰ ਕੋਈ ਗੁਨਾਹ ਨਹੀਂ ਕਿ ਤੁਸੀਂ ਆਪਣੇ ਰੱਬ ਦੀ ਕਿਰਪਾ ਲੱਭੋ। ਫਿਰ ਜਦੋਂ ਇੱਕ ਮੈਦਾਨ ਤੋਂ ਚੱਲੋ ਤਾਂ ਮਸ਼ਅਰ-ਏ-ਹਰਾਮ ਦੇ ਕੋਲ ਰੁਕ ਕੇ ਅੱਲਾਹ ਨੂੰ ਯਾਦ ਕਰੋ ਅਤੇ ਇਸ ਤਰ੍ਹਾਂ ਯਾਦ ਕਰ ਜਿਸ ਤਰ੍ਹਾਂ ਉਸਨੇ ਤੁਹਾਨੂੰ ਸਿਖਾਇਆ ਹੈ, ਨਹੀਂ ਤਾਂ ਇਸ ਤੋਂ ਪਹਿਲਾਂ ਤੁਸੀਂ ਭਟਕੇ ਹੋਏ ਲੋਕ ਸੀ। ਉਸ ਤੋਂ ਬਾਅਦ ਤਵਾਫ (ਪਰਿਕਰਮਾ) ਦੇ ਲਈ ਫਿਰੋ ਅਤੇ ਅੱਲਾਹ ਤੋਂ ਮਾਫ਼ੀ ਮੰਗੋ, ਬੇਸ਼ੱਕ ਅੱਲਾਹ ਬਖ਼ਸ਼ਣਵਾਲਾ ਮਿਹਰਬਾਨ ਹੈ। ਫਿਰ ਜਦੋਂ ਹੱਜ ਦੇ ਤੌਰ-ਤਰੀਕੇ ਪੂਰੇ ਕਰ ਲਵੋ ਤਾਂ ਅੱਲਾਹ ਨੂੰ ਯਾਦ ਕਰੋ ਜਿਵੇਂ ਕਿ ਤੁਸੀਂ ਆਪਣੇ ਬਾਪ, ਦਾਦਾ ਨੂੰ ਯਾਦ ਕਰਦੇ ਸੀ, ਬਲਕਿ ਇਸ ਤੋਂ ਵੀ ਜ਼ਿਆਦਾ ਯਾਦ ਕਰੋ। ਬਸ ਕੋਈ ਹੈ, ਜੋ ਕਹਿੰਦਾ ਹੈ ਕਿ ਐ ਮੇਰੇ ਮਾਲਕ ਸਾਨੂੰ ਦੁਨੀਆਂ ਵਿਚ ਹੀ ਸਭ ਕੁਝ ਦੇ ਦੇਵੋ ਅਤੇ ਉਸ ਲਈ ਆਖਰਤ ਵਿਚ ਕੋਈ ਹਿੱਸਾ ਨਹੀਂ ਅਤੇ ਕੋਈ ਕਹਿੰਦਾ ਹੈ ਕਿ ਐ ਮੇਰੇ ਮਾਲਕ ਮੈਨੂੰ ਦੁਨੀਆਂ ਵਿਚ ਭਲਾਈ ਦੇ ਅਤੇ ਆਖਰਤ ਵਿਚ ਭਲਾਈ ਦੇ ਅਤੇ ਸਾਨੂੰ ਅੱਗ ਦੇ ਅਜ਼ਾਬ ਤੋਂ ਬਚਾ ਲਓ। ਇਹੀ ਲੋਕ ਆਪਣੀ ਕਮਾਈ ਦੇ ਮੁਤਾਬਿਕ ਹਿੱਸਾ ਪਾਉਣਗੇ ਅਤੇ ਅੱਲਾਹ ਜਲਦੀ ਹੀ ਹਿਸਾਬ ਕਰਨ ਵਾਲਾ ਹੈ। ਅਤੇ ਅੱਲਾਹ ਨੂੰ ਯਾਦ ਕਰੋ ਗਿਣਤੀ ਦੇ ਚੰਦ ਕੁ ਦਿਨਾਂ ਵਿਚ

ਫਿਰ ਜੋ ਇਨਸਾਨ ਦੋ ਦਿਨ ਬਾਅਦ ਹੀ ਚਲਾ ਗਿਆ ਤਾਂ ਉਸ ਉੱਪਰ ਵੀ ਕੋਈ ਗੁਨਾਹ ਨਹੀਂ ਅਤੇ ਜੋ ਠਹਿਰ ਗਿਆ ਉਸ ਓੱਪਰ ਵੀ ਕੋਈ ਗੁਨਾਹ ਨਹੀਂ। ਇਸਦੇ ਲਈ ਜੋ ਅੱਲਾਹ ਤੋਂ ਡਰੋ, ਅਤੇ ਅੱਲਾਹ ਤੋਂ ਡਰਦੇ ਰਹੋ ਅਤੇ ਜਾਣ ਲਵੋ ਕਿ ਤੁਸੀਂ ਸਾਰੇ ਉਸਦੇ ਕੋਲ ਹੀ ਇਕੱਠੇ ਕੀਤੇ ਜਾਵੋਗੇ। (ਸੂਰਾ: ਅਲ-ਬਕਰਾ 196-203)

## ਕੁਰਬਾਨੀ

ਹਰ ਉੱਮਤ ਦੇ ਲਈ ਅਸੀਂ ਕੁਰਬਾਨੀ ਦਾ ਇਕ ਕਾਇਦਾ (ਉਸੂਲ) ਨੀਯਤ ਕੀਤਾ ਹੈ, ਤਾਂ ਕਿ ਲੋਕ ਉਹਨਾਂ ਜਾਨਵਰਾਂ ਉੱਪਰ ਅੱਲਾਹ ਦਾ ਨਾਮ ਲੈਣ ਜੋ ਉਸਨੇ ਉਹਨਾਂ ਨੂੰ ਦਿੱਤੇ ਹਨ, ਬਸ ਤੁਹਾਡਾ ਖ਼ੁਦਾ ਇੱਕ ਹੀ ਖੁਦਾ ਹੈ। ਤੁਸੀਂ ਉਸਦੇ ਅਧੀਨ ਬਣੋ ਅਤੇ ਭਵਿੱਖਬਾਣੀ ਕਰ ਦੇਵੋ ਨਰਮਦਿਲ ਲੋਕਾਂ ਨੂੰ, ਜਿਹਨਾਂ ਦਾ ਹਾਲ ਇਹ ਹੈ ਕਿ ਜਦੋਂ ਅੱਲਾਹ ਦੀ ਚਰਚਾ ਕੀਤੀ ਜਾਵੇ ਤਾਂ ਉਹਨਾਂ ਦੇ ਦਿਲ ਕੰਬ ਉਠਦੇ ਹਨ ਅਤੇ ਮੁਸ਼ਕਿਲਾਂ ਉੱਪਰ ਸਬਰ ਕਰਨ ਵਾਲੇ ਅਤੇ ਨਮਾਜ਼ ਕਾਇਮ ਕਰਨ ਵਾਲੇ ਅਤੇ ਜੋ ਕੁਝ ਅਸੀਂ ਉਹਨਾਂ ਨੂੰ ਦਿੱਤਾ ਹੈ,ਉਸ ਵਿਚੋਂ ਖਰਚ ਕਰਦੇ ਹਨ ਅਤੇ ਕੁਰਬਾਨੀ ਦੇ ਜਾਨਵਰਾਂ ਨੂੰ ਅਸੀਂ ਤੁਹਾਡੇ ਲਈ ਅੱਲਾਹ ਦੇ ਪ੍ਰੇਮ ਦੀ ਨਿਸ਼ਾਨੀ ਬਣਾਇਆ ਹੈ, ਉਹਨਾਂ ਵਿਚ ਤੁਹਾਡੇ ਲਈ ਭਲਾਈ ਹੈ। ਬਸ ਉਹਨਾਂ ਨੂੰ ਖੜ੍ਹਾ ਕਰਕੇ ਉਹਨਾਂ ਉੱਪਰ ਅੱਲਾਹ ਦਾ ਨਾਮ ਲਵੋ, ਅਤੇ ਜਦੋਂ ਉਹਨਾਂ ਦੀ ਪਿੱਠ ਜ਼ਮੀਨ ਉੱਪਰ ਲੱਗ ਜਾਵੇ ਉਹਨਾਂ ਵਿਚੋਂ ਖੁਦ ਵੀ ਖਾਓ ਅਤੇ ਖਵਾਓ ਸੰਤੋਖ ਨਾਲ ਬੈਠਣ ਵਾਲਿਆਂ ਨੂੰ ਅਤੇ ਉਹਨਾਂ ਨੂੰ ਵੀ ਜੋ ਆਪਣੀ ਜ਼ਰੂਰਤ ਦੱਸਣ। ਇਹਨਾਂ ਜਾਨਵਰਾਂ ਨੂੰ ਅਸੀਂ ਤੁਹਾਡੇ ਵਸ ਵਿਚ ਕਰ ਦਿੱਤਾ ਹੈ। ਤਾਂ ਕਿ ਤੁਸੀਂ ਸ਼ੁਕਰਗੁਜ਼ਾਰ ਬਣੋ। ਅੱਲਾਹ ਨੂੰ ਨਾ ਉਸਦਾ ਗੋਸ਼ਤ ਪਹੁੰਚਦਾ ਹੈ ਅਤੇ ਨਾ ਉਹਨਾਂ ਦਾ ਖੂਨ ਬਲਕਿ ਅੱਲਾਹ ਨੂੰ ਤੁਹਾਡੀ (ਤਕਵਾ) ਖਾਲਸ ਨੀਅਤ ਪਹੁੰਚਦੀ ਹੈ। ਇਸ ਤਰ੍ਹਾਂ ਅੱਲਾਹ ਨੇ ਉਹਨਾਂ ਨੂੰ ਤੁਹਾਡੇ ਵਸ ਵਿਚ ਕਰ ਦਿੱਤਾ ਹੈ, ਤਾਂ ਕਿ ਤੁਸੀਂ ਅੱਲਾਹ ਦੀ ਵਡਿਆਈ ਕਰੋ ਇਸ ਗੱਲ ਉੱਪਰ ਕਿ ਉਸਨੇ ਤੁਹਾਨੂੰ ਰਸਤਾ ਦੱਸਿਆ ਅਤੇ ਖੁਸ਼ਖਬਰੀ ਦੇ ਦੇਵੋ ਨੇਕੀ ਕਰਨ ਵਾਲਿਆਂ ਨੂੰ। (ਸੂਰਾ: ਅਲ-ਹੱਜ 34:37)

## ਅੱਲਾਹ ਦੀ ਬੰਦਗੀ

ਅੱਲਾਹ ਦਾ ਹੀ ਹੈ, ਜੋ ਕੁਝ ਆਕਾਸ਼ ਅਤੇ ਧਰਤੀ ਉੱਪਰ ਹੈ ਅਤੇ ਤੁਸੀਂ ਆਪਣੇ ਦਿਲ ਦੀ ਗੱਲ ਨੂੰ ਭਾਵੇਂ ਜ਼ਾਹਿਰ ਕਰੋ ਜਾਂ ਛੁਪਾਓ, ਅੱਲਾਹ ਹਰ ਹਾਲ ਵਿਚ ਤੁਹਾਡੇ ਤੋਂ ਇਸਦਾ ਹਿਸਾਬ ਲਵੇਗਾ। ਫਿਰ ਉਹ ਜਿਸਨੂੰ ਚਾਹੇਗਾ ਬਖ਼ਸ਼ੇਗਾ ਜਿਸਨੂੰ ਚਾਹੇਗਾ ਅਜ਼ਾਬ ਦੇਵੇਗਾ। ਅਤੇ ਅੱਲਾਹ ਹਰ ਚੀਜ਼ ਉੱਤੇ ਕਾਦਿਰ ਹੈ। ਰਸੂਲ ਦੀ ਇਸ ਹਦਾਇਤ ਉੱਪਰ ਈਮਾਨ ਲਿਆਂਦਾ ਹੈ ਜੋ ਉਸਦੇ ਰੱਬ ਦੇ ਵਲੋਂ ਉਸ ਉੱਪਰ ਉੱਤਰੀ ਹੈ ਅਤੇ ਮੁਸਲਮਾਨਾਂ ਨੇ ਵੀ, ਸਭ ਨੇ ਈਮਾਨ ਲਿਆਂਦਾ ਹੈ ਅੱਲਾਹ ਅਤੇ ਉਸਦੇ ਰਸੂਲਾਂ ਉੱਪਰ। ਉਹਨਾਂ ਦਾ ਕਹਿਣਾ ਹੈ ਕਿ ਅਸੀਂ ਅੱਲਾਹ ਦੇ ਪੈਗੰਬਰਾਂ ਵਿਚ ਭੇਦ ਨਹੀਂ ਕਰਦੇ ਅਤੇ ਅਸੀਂ ਸੁਣਿਆ ਅਤੇ ਅਸੀਂ ਆਗਿਆ ਪਾਲਣ ਕੀਤੀ। ਅਸੀਂ ਤੇਰੀ ਬਖਸ਼ਿਸ਼ ਚਾਹੁੰਦੇ ਹਾਂ।

## ਹਿਕਮਤੇ ਦੀਨ

ਇੱਕ ਸੱਜਣ ਨੇ ਆਪਣੀ ਹੱਜ ਯਾਤਰਾ ਦਾ ਬਿਰਤਾਂਤ ਲਿਖਿਆ ਹੈ। ਉਹਨਾਂ ਨੇ 18 ਵਾਰ ਹੱਜ ਕੀਤਾ ਹੈ ਅਤੇ ਇਸ ਦੇ ਨਾਲ ਹੀ ਉਹ ਇਕ ਵਿਦਵਾਨ ਵੀ ਹਨ। ਪ੍ਰਸ਼ਨ ਪੁੱਛਣ ਵਾਲੇ ਦਾ ਪ੍ਰਸ਼ਨ ਇਹ ਸੀ ਕਿ " ਇਹ ਵਿਚਿੱਤਰ ਗੱਲ ਹੈ ਕਿ " ਹਜਰੇ ਅਸਵਦ" ਜੋ ਇੱਕ ਪੱਥਰ ਮਾਤਰ ਹੈ ਉਸਨੂੰ ਲੋਕ ਚੁੰਮਣ ਲਈ ਇੱਕ ਦੂਸਰੇ ਉੱਪਰ ਗਿਰਦੇ ਹਨ ਅਤੇ " ਜਮਰਾਤ" ਵੀ ਪੱਥਰ ਦੇ ਹੀ ਰੂਪ ਵਿਚ ਸਥਾਪਿਤ ਹੈ, ਪਰ ਲੋਕ ਇਹਨਾਂ ਨੂੰ ਪੱਥਰ ਮਾਰਨ ਲਈ ਇੱਕ ਦੂਸਰੇ ਦੇ ਨਾਲ ਧੱਕਮ-ਧੱਕਾ ਕਰਦੇ ਹਨ। ਕੀ ਕਾਰਨ ਹੈ ਕਿ ਇੱਕ ਪੱਥਰ ਨੂੰ ਲੋਕ ਸ਼ਰਧਾ ਨਾਲ ਚੁੰਮਦੇ ਹਨ ਜਦੋਂ ਕਿ ਦੂਸਰੇ ਉੱਪਰ ਉਹ ਪਥਰਾਅ ਕਰਦੇ ਹਨ।

ਉਪਰੋਕਤ ਸੱਜਣ ਨੇ ਉੱਤਰ ਦਿੱਤਾ ਕਿ ਇਸਲਾਮ ਸਮਰਪਣ ਅਤੇ ਆਗਿਆ ਪਾਲਣ ਦਾ ਨਾਮ ਹੈ। ਅੱਲਾਹ ਅਤੇ ਉਸਦੇ ਰਸੂਲ ਦੇ ਆਦੇਸ਼ਾਂ ਦਾ ਪਾਲਣ ਕਰਨ ਦੇ ਲਈ ਬੁੱਧੀ ਅਤੇ ਤਰਕ ਦਾ ਉਪਯੋਗ ਨਹੀਂ ਕਰਨਾ ਚਾਹੀਦਾ, ਸਗੋਂ ਚੁਪਚਾਪ ਸਿਰ ਝੁਕਾ ਕੇ ਅਤੇ ਸ੍ਵੈਇੱਛਾ ਨਾਲ ਆਪਣੇ ਆਪ ਨੂੰ ਅਰਪਣ ਕਰ ਦੇਣ ਦੀ ਭਾਵਨਾ ਨਾਲ ਕੰਮ ਕਰਨਾ ਚਾਹੀਦਾ ਹੈ। (ਅਲਬਲਾਗ਼, ਜੁਲਾਈ 1993)

ਇਹ ਉੱਤਰ ਠੀਕ ਨਹੀਂ ਹੈ। ਇਸਲਾਮ ਨਿਰਸੰਦੇਹ ਆਗਿਆ ਪਾਲਣ ਦਾ ਨਾਮ ਹੈ, ਪਰੰਤੂ ਇਸਦੇ ਨਾਲ ਇਹ ਵੀ ਸਹੀ ਹੈ, ਕਿ ਜਿਸ

ਵਸਤੂ ਦਾ ਆਦੇਸ਼ ਇਸਲਾਮ ਵਿਚ ਦਿੱਤਾ ਗਿਆ ਹੈ ਉਹ ਪੂਰਨ ਬੁੱਧੀਮਤਾ ਉੱਪਰ ਅਧਾਰਿਤ ਹੈ। ਜੇਕਰ ਅਜਿਹਾ ਨਾ ਹੁੰਦਾ, ਤਾਂ ਸ਼ਾਹਵਲੀ-ਉਲਾਹ ਨੂੰ " ਹੁੱਜਾ-ਤੁਲ-ਬਲਾ.ਗ" ਜਿਹੀ ਪੁਸਕਤ ਲਿਖਣ ਦੀ ਲੋੜ ਨਹੀਂ ਸੀ।

ਅਸਲ ਵਿਚ ਇਹ ਮਾਤਰ ਪੱਥਰ ਦੇ ਅੰਤਰ ਦਾ ਮਾਮਲਾ ਨਹੀਂ ਹੈ, ਸਗੋਂ ਪੱਥਰ ਦੀ ਯਥਾਰਤਾ ਦਾ ਮਾਮਲਾ ਹੈ। ਨਾ ਕੇਵਲ ਪੱਥਰ ਦੇ ਕਾਰਨ ਇੱਕ ਦਾ ਸਨਮਾਨ ਹੈ, ਨ ਪੱਥਰ ਕਰਕੇ ਦੂਸਰੇ ਦਾ ਅਪਮਾਨ। ਸੱਚ ਇਹ ਹੈ, ਕਿ ਦੋਨੋਂ ਪੱਥਰ ਅਲੱਗ-2 ਤੱਥਾਂ ਦੇ ਪ੍ਰਤੀਕ ਹਨ। ਹਜਰੇ ਅਸਵਦ ਇਬਰਾਹਿਮ ਖਲੀਲੁੱਲਾਹ ਦਾ ਪ੍ਰਤੀਕ ਹੈ ਇਸ ਲਈ ਉਹ ਸਨਮਾਨ ਯੋਗ ਹੈ ਅਤੇ ਜਮਰਾਤ, ਸ਼ੈਤਾਨ 'ਤੇ ਫਿਟਕਾਰ ਦਾ ਪ੍ਰਤੀਕ ਹੈ। ਇਸ ਕਾਰਨ ਉਹ ਪੱਥਰਾਂ ਦੀ ਵਰਖਾ ਦੇ ਯੋਗ ਹੈ। ਹਜਰੇ ਅਸਵਦ ਨੂੰ ਚੁੰਮਣ ਇਬਰਾਹੀਮੀ ਤਰੀਕੇ ਨਾਲ ਸ਼ਰਧਾ ਦਾ ਪਰਿਚਾਅਕ ਹੈ ਅਤੇ ਸ਼ੈਤਾਨ ਨੂੰ ਪੱਥਰ ਮਾਰਨਾ ਸ਼ੈਤਾਨੀ ਕੰਮਾਂ ਦੇ ਨਾਲ ਘ੍ਰਿਣਾ ਦਾ ਪਰਿਚਾਇਅਕ। ਇਕ ਸੈਨਾ ਆਪਦੇ ਦੇਸ਼ ਦੇ ਝੰਡੇ ਦਾ ਸਨਮਾਨ ਕਰਦੀ ਹੈ ਪਰ ਉਹ ਦੁਸ਼ਮਨ ਦੇਸ਼ ਦੇ ਝੰਡੇ ਨੂੰ ਪੈਰਾਂ ਥੱਲੇ ਮਿੱਧਦੀ ਹੈ, ਜਦੋਂ ਕਿ ਦੋਨੋਂ ਹੀ ਕੱਪੜੇ ਹਨ। ਦੋਨਾਂ ਵਿਚ ਇਹ ਅੰਤਰ ਇਸ ਲਈ ਹੈ ਕਿ ਇੱਕ ਝੰਡਾ ਦੇਸ਼ ਪ੍ਰੇਮ ਦਾ ਪ੍ਰਤੀਕ ਹੈ ਅਤੇ ਦੂਸਰਾ ਦੇਸ਼ਧ੍ਰੋਹ ਦਾ ਪ੍ਰਤੀਕ।

## ਦੋ ਤਰੀਕੇ

ਗੁੰਡਾ ਕਿਸਮ ਦੇ ਇਕ ਵਿਅਕਤੀ ਨੂੰ ਆਪਣੇ ਗੁਆਂਢੀ ਤੋਂ ਸ਼ਿਕਾਇਤ ਹੋ ਗਈ। ਗੁੰਡੇ ਨੂੰ ਗੁੱਸਾ ਆ ਗਿਆ। ਉਸਨੇ ਕਿਹਾ, ਦੇਖੋ ਮੈਂ, ਇਸ ਵਿਅਕਤੀ ਨੂੰ ਮਜ਼ਾ ਚਖਾਉਂਦਾ ਹਾਂ। ਇਸ ਤੋਂ ਬਾਅਦ ਉਸਨੇ ਗੁਆਂਢੀ ਨੂੰ ਬੇਇੱਜ਼ਤ ਕਰਨ ਅਤੇ ਨੁਕਸਾਨ ਪਹੁੰਚਾਣ ਦੇ ਤਰੀਕੇ ਆਰੰਭ ਕਰ ਦਿੱਤੇ। ਇਸਦੇ ਨਤੀਜੇ ਵਜੋਂ ਗੁਆਂਢੀ ਉਸ ਸਮੇਂ ਚੁੱਪ ਹੋ ਗਿਆ ਪਰੰਤੂ ਉਸਦੇ ਦਿਲ ਵਿਚ ਇੱਕ ਅਤੇ ਜ਼ਿਆਦਾ ਤੀਬਰ ਭਾਵਨਾ ਪੈਦਾ ਹੋ ਗਈ, ਉਹ ਬਦਲੇ ਦੀ ਭਾਵਨਾ ਸੀ। ਉਸਦੀ ਇਹ ਭਾਵਨਾ ਵਧਦੀ ਰਹੀ। ਇਥੋਂ ਤੱਕ ਕਿ ਇੱਕ ਮੌਕਾ ਮਿਲਦੇ ਹੀ ਉਸਨੇ ਗੁੰਡੇ ਦੇ ਪੂਰੇ ਪਰਿਵਾਰ ਨੂੰ ਖ਼ਤਮ ਕਰ ਦਿੱਤਾ।

ਇਸਦੇ ਤੁਲ ਦੂਸਰੀ ਉਦਾਹਰਨ ਵਪਾਰੀ ਦੀ ਹੈ। ਵਿਆਪਾਰੀ ਨੂੰ ਜੇਕਰ ਆਪਣੇ ਇੱਕ ਗ੍ਰਾਹਕ ਤੋਂ ਸ਼ਿਕਾਇਤ ਹੋ ਜਾਵੇ, ਤਾਂ ਉਹ ਗ੍ਰਾਹਕ ਨੂੰ ਮਜ਼ਾ ਚਖਾਉਣ ਦਾ ਵਿਚਾਰ ਨਹੀਂ ਕਰੇਗਾ, ਇਸ ਤੋਂ ਉਲਟ ਉਹ ਗ੍ਰਾਹਕ ਦਾ ਦਿਲ ਜਿੱਤਣ ਦੀ ਕੋਸ਼ਿਸ਼ ਕਰੇਗਾ। ਇਥੋਂ ਤੱਕ ਕਿ ਉਹ ਪਹਿਲਾਂ

ਤੋਂ ਵੀ ਜ਼ਿਆਦਾ ਖੁਸ਼ ਹੋ ਕੇ ਉਸਦਾ ਹੋਰ ਵਧੇਰੇ ਪੱਕਾ ਗ੍ਰਾਹਕ ਬਣ ਜਾਵੇਗਾ। ਸ਼ਿਕਾਇਤ ਦੇ ਇਸ ਮਾਮਲੇ ਵਿਚ ਪਹਿਲਾਂ ਤਰੀਕਾ ਇਸਲਾਮ ਦਾ ਤਰੀਕਾ ਨਹੀਂ ਹੈ। ਸਿਰਫ ਦੂਸਰਾ ਤਰੀਕਾ ਹੀ ਇਸਲਾਮ ਦਾ ਤਰੀਕਾ ਹੈ। ਇਸਨੂੰ ਕੁਰਾਨ ਦੇ ਇਹਨਾਂ ਸ਼ਬਦਾਂ ਵਿੱਚ ਦੱਸਿਆ ਗਿਆ ਹੈ, ਕਿ ਚੰਗਾ ਵਿਵਹਾਰ ਅਤੇ ਬੁਰਾ ਵਿਵਹਾਰ ਬਰਾਬਰ ਨਹੀਂ ਹੋ ਸਕਦੇ। ਕਿਸੇ ਵਿਅਕਤੀ ਤੋਂ ਤੁਹਾਨੂੰ ਬੁਰਾਈ ਮਿਲੇ ਤਾਂ ਤੁਸੀਂ ਉਸਦਾ ਬਦਲਾ ਚੰਗਿਆਈ ਨਾਲ ਦੇਵੋ। ਤੁਸੀਂ ਉਸਤੋਂ ਬਾਅਦ ਦੇਖੋਗੇ, ਕਿ ਜੋ ਵਿਅਕਤੀ ਤੁਹਾਡਾ ਦੁਸ਼ਮਣ ਦਿਖਾਈ ਦੇ ਰਿਹਾ ਸੀ, ਉਹ ਤੁਹਾਡਾ ਗੂੜਾ ਦੋਸਤ ਬਣ ਜਾਵੇਗਾ। ਮਜ਼ਾ ਚਖਾਉਣ ਦਾ ਤਰੀਕਾ ਆਪਸੀ ਲੜਾਈ-ਝਗੜਾ ਪੈਦਾ ਕਰਦਾ ਹੈ। ਦਿਲ ਜਿੱਤਣ ਦਾ ਤਰੀਕਾ ਆਪਸੀ ਸੰਬੰਧਾਂ ਵਿੱਚ ਮਜ਼ਬੂਤੀ ਨੂੰ ਵਧਾਉਂਦਾ ਹੈ। ਪਹਿਲੀ ਸਥਿਤੀ ਵਿਚ ਸਮੱਸਿਆ ਵੱਧਦੀ ਹੈ। ਦੂਸਰੀ ਸਥਿਤੀ ਵਿਚ ਸਮੱਸਿਆ ਦੀ ਜੜ੍ਹ ਕੱਟ ਦਿੱਤੀ ਜਾਂਦੀ ਹੈ। ਪਹਿਲਾ ਤਰੀਕਾ ਦਾਨਵਤਾ ਦਾ ਤਰੀਕਾ ਹੈ। ਦੂਸਰਾ ਤਰੀਕਾ ਮਾਨਵਤਾ ਦਾ। ਪਹਿਲੇ ਤਰੀਕੇ ਨਾਲ ਆਤਮਾਵਾਂ ਦੂਸ਼ਿਤ ਹੁੰਦੀਆਂ ਹਨ। ਦੂਸਰੇ ਤਰੀਕੇ ਵਿਚ ਆਤਮਾਵਾਂ ਨੂੰ ਪਵਿੱਤਰਤਾ ਅਤੇ ਸ਼ਾਂਤੀ ਪ੍ਰਾਪਤ ਹੁੰਦੀ ਹੈ। ਪਹਿਲਾਂ ਤਰੀਕਾ ਹੈ। ਜੋ ਲੋਕ ਮੁਸ਼ਕਿਲ ਸਮਿਆਂ ਦੇ ਆਉਣ ਤੋਂ ਬਾਅਦ ਭੜਕ ਉੱਠਦੇ ਹਨ ਅਤੇ ਉਦੋਂ ਹੀ ਪ੍ਰਤੀਕਿਰਿਆ ਦੇ ਅਨੁਸਾਰ ਆਪਣਾ ਕੰਮ ਕਰਦੇ ਹਨ ਉਹ ਮਜ਼ਾ ਚਖਾਉਣ ਵਾਲੇ ਤਰੀਕੇ ਨੂੰ ਅਪਣਾਉਂਦੇ ਹਨ, ਪਰ ਜੋ ਲੋਕ ਮਾਮਲਾ ਪੇਸ਼ ਆਉਣ ਤੋਂ ਬਾਅਦ ਸੋਚ-ਵਿਚਾਰ ਕੇ ਅਤੇ ਨਤੀਜਿਆਂ ਨੂੰ ਸਾਹਮਣੇ ਰੱਖ ਕੇ ਕਦਮ ਚੁੱਕਣਗੇ, ਉਹ ਹਮੇਸ਼ਾ ਦਿਲ ਜਿੱਤਣ ਵਾਲਾ ਤਰੀਕਾ ਅਪਨਾਉਣਗੇ।

## ਜੰਨਤ ਦਾ ਟਿਕਟ

ਪੱਛਮੀ ਦੇਸ਼ਾਂ ਦੀ ਯਾਤਰਾ ਕਰਦੇ ਹੋਏ ਮੇਰੀ ਮੁਲਾਕਾਤ ਇੱਕ ਮੁਸਲਮਾਨ ਨਾਲ ਹੋਈ। ਉਸਦੀ ਉਮਰ 50 ਸਾਲ ਤੋਂ ਉੱਪਰ ਹੋ ਚੁੱਕੀ ਸੀ। ਉਹਨਾਂ ਨੇ ਕਿਹਾ " ਮੈਨੂੰ ਤਾਂ ਜੰਨਤ ਦਾ ਟਿਕਟ ਚਾਹੀਦਾ। ਮੈਨੂੰ ਤੁਸੀਂ ਸਿਰਫ ਇਹ ਦੱਸੋ ਕਿ ਜੰਨਤ ਦਾ ਟਿਕਟ ਕੀ ਹੈ।

ਮੈਂ ਕਿਹਾ ਕਿ ਜੰਨਤ ਦਾ ਕੋਈ ਟਿਕਟ ਨਹੀਂ ਹੈ, ਇਹ ਜੰਨਤੀ ਟਿਕਟ ਦਾ ਮਾਮਲਾ ਨਹੀਂ ਹੈ। ਇਹ ਜੰਨਤੀ ਵਿਅਕਤੀਤਵ ਦਾ ਮਾਮਲਾ ਹੈ। ਆਖ਼ਰਤ ਦੀ ਮੁੱਲਵਾਨ ਜੰਨਤ ਉਸ ਆਦਮੀ ਨੂੰ ਮਿਲੇਗੀ ਜਿਸਨੇ ਆਪਣੇ ਅੰਦਰ ਜੰਨਤੀ ਵਿਅਕਤੀਤਵ ਦਾ ਨਿਰਮਾਣ ਕੀਤਾ ਸੀ। ਜੰਨਤ

ਵਿੱਚ ਦਾਖ਼ਿਲਾ ਕਿਸੇ ਨੂੰ ਟਿਕਟ ਦੁਆਰਾ ਨਹੀਂ ਮਿਲੇਗਾ ਜੰਨਤ ਦਾ ਮੁੱਲ ਵਿਅਕਤੀ ਦਾ ਆਪਣਾ ਅਸਤਿਤਵ ਹੈ। ਆਪਣੇ ਅਸਤਿਤਵ ਦਾ ਮੁੱਲ ਚੁਕਾ ਕੇ ਕੋਈ ਵਿਅਕਤੀ ਜੰਨਤ ਦੀ ਦੁਨੀਆਂ ਵਿਚ ਆਪਣੇ ਲਈ ਦਾਖ਼ਿਲਾ ਪਾ ਸਕਦਾ ਹੈ।

ਕੁਰਆਨ ਵਿਚ ਦੱਸਿਆ ਗਿਆ ਹੈ, ਕਿ ਜੰਨਤ ਤਜਕੀਆਂ (ਆਤਮਾ ਅਤੇ ਅੰਤਰਮਨ ਨੂੰ ਪਵਿੱਤਰ) ਕਰਨ ਵਾਲਿਆਂ ਲਈ ਹੈ। ਇਸ ਤੋਂ ਪਤਾ ਚੱਲਦਾ ਹੈ ਕਿ ਜੰਨਤ ਵਿੱਚ ਦਾਖਿਲਾ ਲੈਣ ਦੀ ਸ਼ਰਤ ਇਹ ਹੈ ਕਿ ਵਿਅਕਤੀ ਮੁੱਤਕੀ (ਆਤਮਾ ਅਤੇ ਅੰਤਰਮਨ ਨੂੰ ਕੀਤੇ ਹੋਏ) ਵਿਅਕਤੀਤਵ ਲੈ ਕੇ ਉੱਥੇ ਪਹੁੰਚਿਆ ਹੋਵੇ। ਜਿਸਦਾ ਮਨ ਮੈਲ-ਕੁਚੈਲ ਤੋਂ ਪਵਿੱਤਰ ਹੋ ਚੁੱਕਿਆ ਹੋਵੇ, ਜਿਸਦੇ ਆਪਣੇ ਅੰਦਰ ਰੱਬਾਨੀ (ਈਸ਼ਵਰੀ) ਵਿਅਕਤੀਤਵ ਦਾ ਬਾਗ ਲਗਾਇਆ ਹੋਵੇ।

ਅਜੋਕੀ ਦੁਨੀਆਂ ਅਜਿਹੀ ਹੈ ਜਿਸਦੇ ਇੱਕ ਪਾਸੇ ਚਿੱਕੜ ਹੈ ਅਤੇ ਦੂਜੇ ਪਾਸੇ ਨਿਰਮਲ ਜਲ। ਵਿਅਕਤੀ ਚਾਹੇ ਤਾ ਆਪਣੇ ਆਪ ਨੂੰ ਚਿੱਕੜ ਵਿਚ ਗੰਦਾ ਕਰੇ ਅਤੇ ਚਾਹੇ ਤਾਂ ਸਾਫ਼ ਪਾਣੀ ਵਿਚ ਨਹਾ ਕੇ ਸਾਫ਼ ਸੁਥਰਾ ਹੋ ਜਾਵੇ। ਜੋ ਲੋਕ ਆਪਣੇ ਆਪ ਨੂੰ ਗੰਦਾ ਕਰਨ, ਉਹ ਆਖਰਤ ਵਿਚ ਜਹੰਨੁਮ ਵਿੱਚ ਸੁੱਟ ਦਿੱਤੇ ਜਾਣਗੇ। ਅਤੇ ਜੋ ਲੋਕ ਆਪਣੇ ਆਪ ਨੂੰ ਪਵਿੱਤਰ ਕਰਨਗੇ, ਉਹਨਾਂ ਨੂੰ ਜੰਨਤ ਦੇ ਵਿਲਾਸਤਾ ਭਰਪੂਰ ਸੰਸਾਰ ਵਿਚ ਵਸਾਇਆ ਜਾਵੇਗਾ।

ਆਪਣੇ ਦੋਸ਼ ਸਵੀਕਾਰ ਕਰਨ ਦੇ ਮੌਕੇ ਉੱਪਰ ਦੋਸ਼ ਨੂੰ ਸਵੀਕਾਰ ਕਰ ਲੈਣਾ ਆਪਣੇ ਵਿਅਕਤੀਤਵ ਨੂੰ ਪਵਿੱਤਰ ਕਰਨਾ ਹੈ, ਅਤੇ ਅਜਿਹੇ ਮੌਕੇ ਉੱਪਰ ਦੋਸ਼ ਨੂੰ ਅਸਵੀਕਾਰ ਕਰਨਾ ਆਪਣਾ ਰਵੱਈਆ ਅਪਣਾਉਣਾ ਆਪਦੇ ਵਿਅਕਤੀਤਵ ਨੂੰ ਗੰਦਾ ਕਰਨਾ ਹੈ। ਇਸ ਤਰ੍ਹਾਂ ਇੱਕ ਮੌਕਾ ਆਉਂਦਾ ਹੈ ਜਿਸ ਵਿਚ ਇੱਕ ਵਿਅਕਤੀ ਸ੍ਰਿਸ਼ਟਾਚਾਰ ਦਾ ਸਬੂਤ ਦਿੰਦਾ ਹੈ, ਦੂਸਰਾ ਵਿਅਕਤੀ ਦੁਰਾਚਾਰ ਦਾ। ਇਕ ਅਵਸਰ ਆਉਂਦਾ ਹੈ ਜਿਸ ਵਿਚ ਇੱਕ ਵਿਅਕਤੀ ਪ੍ਰਸੰਨਤਾ ਨਾਲ ਦੂਸਰੇ ਦੇ ਅਧਿਕਾਰ ਉਸਨੂੰ ਦੇ ਦਿੰਦਾ ਹੈ, ਦੂਸਰਾ ਅਧਿਕਾਰ ਦੇਣ ਲਈ ਤਿਆਰ ਨਹੀਂ ਹੁੰਦਾ ਇੱਕ ਅਵਸਰ ਆਉਂਦਾ ਹੈ, ਜਿਸ ਵਿਚ ਇੱਕ ਵਿਅਕਤੀ ਰੱਖਿਅਕ ਸਿੱਧ ਹੁੰਦਾ, ਦੂਸਰਾ ਖਾਣਵਾਲਾ। ਇਕ ਅਵਸਰ ਆਉਂਦਾ ਹੈ, ਜਿਸ ਵਿਚ ਇਕ ਵਿਅਕਤੀਤਵ ਨਿਮਰਤਾ ਦੇ ਰਸਤੇ ਉੱਪਰ ਚੱਲਦਾ ਹੈ, ਦੂਸਰਾ ਘਮੰਡ ਦੇ ਰਸਤੇ ਉੱਪਰ।

ਇਹਨਾਂ ਵਿਚੋਂ ਪਹਿਲੇ ਪ੍ਰਕਾਰ ਦਾ ਵਿਅਕਤੀ ਆਪਣੇ ਵਿਅਕਤੀਤਵ ਨੂੰ ਪਵਿੱਤਰ ਕਰਨਾ ਵਾਲਾ ਹੈ, ਉਹ ਜੰਨਤ ਦੇ ਸੁਖਦ ਸੰਸਾਰ ਵਿੱਚ ਦਾਖਿਲਾ ਪਾਵੇਗਾ। ਦੂਸਰੇ ਪ੍ਰਕਾਰ ਦਾ ਵਿਅਕਤੀ ਆਪਣੇ ਵਿਅਕਤੀਤਵ ਨੂੰ ਗੰਦਾ ਕਰਨ ਵਾਲਾ ਹੈ, ਉਸਦਾ ਠਿਕਾਣਾ ਜਹੰਨੁਮ ਹੋਵੇਗਾ।

## ਪੱਚੀ ਸਾਲ

"ਅਲਬਰਟ ਸਾਬਿਨ" ਇੱਕ ਅਮਰੀਕੀ ਵਿਗਿਆਨੀ ਹੈ, ਉਹ 1906 ਵਿਚ ਪੋਲੈਂਡ ਵਿਚ ਪੈਦਾ ਹੋਇਆ। ਉਸਦੀ ਉਮਰ 15 ਸਾਲ ਦੀ ਸੀ, ਜਦ ਉਸਦੇ ਮਾਤਾ-ਪਿਤਾ ਪ੍ਰਵਾਸ ਕਰਕੇ ਅਮਰੀਕਾ ਆ ਗਏ। ਇੱਥੇ ਹੀ 3 ਮਾਰਚ 1995 ਨੂੰ ਉਸਦਾ ਨਿਧਨ ਹੋ ਗਿਆ। ਉਸਨੇ 25 ਸਾਲ ਦੀ ਲਗਾਤਾਰ ਮਿਹਨਤ ਅਤੇ ਅਨੁਭਵ ਨਾਲ ਇੱਕ ਅਜਿਹਾ ਪੋਲੀਓ ਵੈਕਸੀਨ ਤਿਆਰ ਕੀਤਾ ਜਿਸਨੂੰ ਮੂੰਹ ਦੇ ਰਸਤੇ ਪ੍ਰਯੋਗ ਕੀਤਾ ਜਾਂਦਾ ਹੈ, ਜਦੋਂ ਕਿ ਆਮ ਤੌਰ ਉੱਪਰ ਵੈਕਸੀਨ ਇਜੈਕਸਨ ਦੇ ਦੁਆਰਾ ਅੰਦਰ ਪ੍ਰਵੇਸ਼ ਕਰਾਏ ਜਾਂਦੇ ਹਨ। ਕਿਹਾ ਜਾਂਦਾ ਹੈ ਕਿ ਹੁਣ ਤੱਕ 500 ਮਿਲੀਅਨ ਲੋਕ ਇਸਦੀ ਖੋਜ ਨਾਲ ਲਾਭ ਪ੍ਰਾਪਤ ਕਰ ਚੁੱਕੇ ਹਨ। ਆਪਣੇ ਖੋਜ ਕਾਰਜ ਦੇ ਵਿਚ ਉਸਨੇ ਅਸੰਖ ਬਾਰ ਨਿਰਾਸ਼ਾ ਦਾ ਸਾਹਮਣਾ ਕਰਨਾ ਪਿਆ ਪਰ ਨਿਰਾਸ਼ਾ ਅਤੇ ਅਸਫਲਤਾ ਉਪਰ ਧਿਆਨ ਨਾ ਦਿੰਦੇ ਹੋਏ ਆਪਣਾ ਕਾਰਜ ਜਾਰੀ ਰੱਖਿਆ। ਇੱਥੋਂ ਤੱਕ ਕਿ ਉਸਦੀ ਖੋਜ ਸਫਲਤਾ ਦੇ ਨਿਰਧਾਰਿਤ ਗੱਲ ਉੱਪਰ ਪਹੁੰਚ ਗਈ। ਉਹ ਕਈ ਬਾਰ ਕਿਹਾ ਕਰਦਾ ਸੀ ਕਿ ਤੁਸੀਂ ਕਿੰਨੇ ਚੰਗੇ ਹੋ, ਤੁਸੀਂ ਇੱਕ ਵਿਗਿਆਨੀ ਨਹੀਂ ਬਣ ਸਕਦੇ ਜਦੋਂ ਤੱਕ ਕਿ ਨਿਰਾਸ਼ਾਵਾਂ ਦੇ ਨਾਲ ਜਿਊਣਾ ਨਾ ਸਿੱਖੋ।

ਇਹੀ ਵਰਤਮਾਨ ਜੀਵਨ ਵਿਚ ਸਫਲਤਾ ਦਾ ਸਰਵਵਿਆਪੀ ਨਿਯਮ ਹੈ। ਇੱਥੇ ਕੋਈ ਜ਼ਿਕਰਯੋਗ ਸਫਲਤਾ ਕੇਵਲ ਉਸ ਸਾਹਸੀ ਵਿਅਕਤੀ ਦੇ ਲਈ ਹੈ ਜੋ 25 ਸਾਲ ਤੱਕ ਲਗਾਤਾਰ ਇਕਾਗਰਚਿੱਤ ਹੋ ਕੇ ਲੱਗਾ ਰਹਿ ਸਕੇ ਜੋ ਅਸਫਲਤਾਵਾਂ ਦੇ ਵਿਚ ਆਪਣੀ ਯਾਤਰਾ ਜਾਰੀ ਰੱਖ ਸਕੇ ਜੋ ਬਾਰ-ਬਾਰ ਗਿਰਨ ਦੇ ਬਾਅਦ ਹਰ ਬਾਰ ਦੁਬਾਰਾ ਉਠੇ, ਜੋ ਵਿਅਕਤੀ ਸਵੀਕ੍ਰਿਤੀ ਅਤੇ ਪ੍ਰਸੰਸਾ ਤੋਂ ਅਲੱਗ ਹੋ ਕੇ ਆਪਣੀ ਮੰਜ਼ਿਲ ਨੂੰ ਪ੍ਰਾਪਤ ਕਰਨ ਲਈ ਦੋੜ-ਧੁੱਪ (ਭੱਜ-ਦੌੜ) ਵਿਚ ਲੱਗਿਆ ਰਹੇ। ਜਿਸਦੀ ਸ਼ਕਤੀ ਦਾ ਭੰਡਾਰ ਉਸਦੇ ਆਪਦੇ ਅੰਦਰ ਹੋਵੇ, ਨਾ ਕਿ ਉਸਦੇ ਬਾਹਰ।

ਜੋ ਲੋਕ, ਦੂਸਰਿਆਂ ਦੁਆਰਾ ਸਵੀਕਾਰ ਨਾ ਕੀਤੇ ਜਾਣ ਦੀ ਸ਼ਿਕਾਇਤ ਕਰਨ, ਜੋ ਵਿਰੋਧੀ ਪ੍ਰਸਥਿਤੀਆਂ ਤੋਂ ਘਬਰਾ ਉੱਠੇ, ਜਿਨ੍ਹਾਂ ਦੀ ਦ੍ਰਿਸ਼ਟੀ

ਅਵਸਰਾਂ ਤੋਂ ਵੱਧ ਸਮੱਸਿਆਵਾਂ ਉੱਪਰ ਰਹਿੰਦੀ ਹੈ, ਉਹ ਇਸ ਸੰਸਾਰ ਵਿਚ ਕਦੇ ਕੋਈ ਵੱਡੀ ਸਫਲਤਾ ਪ੍ਰਾਪਤ ਨਹੀਂ ਕਰ ਸਕੇਗਾ।

## ਸਦਕਾ ਅਤੇ ਜ਼ਕਾਤ

ਜਦੋਂ ਇਕ ਵਿਅਕਤੀ ਸਦਕਾ (ਸਵੈ ਇਛਿੱਤ ਦਾਨ) ਅਤੇ ਜ਼ਕਾਤ (ਨਿਰਧਾਰਿਤ ਦਾਨ) ਦੇ ਨਾਮ ਨਾਲ ਕਿਸੇ ਨੂੰ ਕੁਝ ਦਿੰਦਾ ਹੈ ਤਾਂ ਬਜ਼ਾਹਿਰ (ਪ੍ਰਤੱਖ ਤੌਰ 'ਤੇ) ਉਹ ਕਿਸੇ ਹੋਰ ਨੂੰ ਦੇ ਰਿਹਾ ਹੁੰਦਾ ਹੈ, ਪਰ ਅਸਲ ਵਿਚ ਇਸਦਾ ਅਰਥ ਖੁਦ ਨੂੰ ਦੇਣਾ ਹੁੰਦਾ ਹੈ। ਦੂਸਰੇ ਨੂੰ ਦੇ ਕੇ ਵਿਅਕਤੀ ਖ਼ੁਦ ਆਪਣੀ ਪਵਿੱਤਰਤਾ ਦਾ ਪ੍ਰਬੰਧ ਕਰਦਾ ਹੈ।

ਅਜਿਹਾ ਕਰਕੇ ਆਦਮੀ ਆਪਣੇ ਦਿਲ ਨਾਲ ਧਨ ਦੇ ਮੋਹ ਨੂੰ ਕੱਢਦਾ ਹੈ ਅਤੇ ਉਹ ਇਸ ਵਿਸ਼ਵਾਸ਼ ਨੂੰ ਪੱਕਾ ਕਰਦਾ ਹੈ ਕਿ ਉਸਦੇ ਕੋਲ ਜੋ ਧਨ-ਦੌਲਤ ਹੈ, ਉਹ ਈਸ਼ਵਰ ਦੀ ਸੰਪੱਤੀ ਹੈ, ਨ ਕਿ ਉਸਦੀ ਨਿੱਜੀ ਸੰਪੱਤੀ ਹੈ। ਇਸ ਪ੍ਰਕਾਰ ਉਹ ਆਪਣੇ ਅੰਦਰ ਇਸ ਭਾਵਨਾ ਨੂੰ ਜਗਾਉਂਦਾ ਹੈ ਕਿ ਉਸ ਉੱਪਰ ਦੂਸਰਿਆਂ ਦਾ ਵੀ ਅਧਿਕਾਰ ਹੈ।

ਜ਼ਕਾਤ ਜਾਂ ਸਦਕਾ ਇਸ ਗੱਲ ਦਾ ਪ੍ਰੀਖਣ ਹੈ ਕਿ ਵਿਅਕਤੀ ਮਨੁੱਖ ਨੂੰ ਦੇਵੇ ਪਰ ਉਹ ਇਸਦਾ ਬਦਲਾ ਈਸ਼ਵਰ ਨੂੰ ਪਾਉਣ ਦੀ ਆਸ਼ਾ ਰੱਖੇ। ਉਹ ਇਕ ਪੱਖ ਨਾਲ ਦੂਸਰਿਆਂ ਦਾ ਸ਼ੁਭਚਿੰਤਕ ਅਤੇ ਸਹਾਇਕ ਬਣੇ। ਉਹ ਆਪਣੇ ਜੀਵਨ ਵਿਚ ਅਜਿਹੇ ਲੋਕਾਂ ਤੱਕ ਦਾ ਅਧਿਕਾਰ ਸਮਝੇ ਜਿਹਨਾਂ ਤੋਂ ਕੁਝ ਵੀ ਪਾਉਣ ਦੀ ਆਸ਼ਾ ਨਾ ਹੋਵੇ।

ਜ਼ਕਾਤ ਦੇਣਾ ਦੂਸਰੇ ਅਰਥਾਂ ਵਿਚ ਹੋਰਾਂ ਦੇ ਲਈ ਲਾਭਕਾਰੀ ਬਨਣਾ ਹੈ। ਇਸ ਤਰ੍ਹਾਂ ਜ਼ਕਾਤ ਵਿਅਕਤੀ ਨੂੰ ਇਸ ਗੱਲ ਦੀ ਯਾਦ ਦਿਵਾਉਂਦੀ ਹੈ ਕਿ ਤੁਹਾਨੂੰ ਇਸ ਸੰਸਾਰ ਵਿਚ ਮੰਗਣ ਵਾਲਾ ਨਹੀਂ ਬਨਣਾ ਹੈ, ਬਲਕਿ ਦੇਣ ਵਾਲਾ ਬਨਣਾ ਹੈ। ਤੁਸੀਂ ਆਪਣੇ ਆਪ ਨੂੰ ਇਸ ਯੋਗ ਬਣਾਉਣਾ ਹੈ ਕਿ ਤੁਹਾਡਾ ਹੱਥ ਸਦੈਵ ਉੱਪਰ ਰਹੇ ਅਤੇ ਕਦੇ ਨੀਚੇ ਨਾ ਆਵੇ।

ਜ਼ਕਾਤ ਜਿਵੇਂ ਇਕ ਪ੍ਰਕਾਰ ਦੀ ਕਾਰਜਰੂਪੀ ਦੁਆ ਹੈ। ਜ਼ਕਾਤ ਦੇਣ ਵਾਲਾ ਇਸ ਲਈ ਦਿੰਦਾ ਹੈ ਤਾਂ ਕਿ ਉਹ ਖ਼ੁਦਾ ਤੋਂ ਪ੍ਰਾਪਤ ਕਰੇ। ਉਹ ਇਸ ਲਈ ਦੂਸਰਿਆਂ ਦੇ ਕੰਮ ਆਉਂਦਾ ਹੈ ਤਾਂ ਕਿ ਖ਼ੁਦਾ ਉਸਦੇ ਕੰਮ ਬਣਾ ਦੇਵੇ। ਉਹ ਇਸ ਲਈ ਇਕ-ਪੱਖੀ ਰੂਪ ਨਾਲ ਸਹਾਇਤਾ ਪਹੁੰਚਾਉਂਦਾ ਹੈ ਤਾਂ ਕਿ ਈਸ਼ਵਰ ਵੀ ਉਸਨੂੰ ਇਕ ਪੱਖ ਨਾਲ ਆਪਣੀ ਰਹਿਮਤ ਅਤੇ ਬਖਸ਼ਿਸ਼ ਨਾਲ ਨਵਾਜ਼ੇ।

ਇਸ ਸੰਸਾਰ ਵਿਚ ਬ੍ਰਾਹਮਣ ਰੂਪ ਨਾਲ ਇਕ ਵਿਅਕਤੀ ਗਰੀਬ ਹੈ ਅਤੇ ਦੂਸਰਾ ਅਮੀਰ। ਪਰੰਤੂ ਅਸਲ ਵਿਚ ਹਰ ਵਿਅਕਤੀ ਨਿਰਭਰ ਹੈ, ਕਿਉਂਕਿ ਧਨ ਕਿਸੇ ਦਾ ਵੀ ਨਿੱਜੀ ਨਹੀਂ ਹੈ। ਹਰ ਮਨੁੱਖ ਦਾ ਧਨ ਈਸ਼ਵਰ ਦੀ ਦੇਣ ਹੈ। ਧਨੀ ਵਿਅਕਤੀ ਜਦੋਂ ਗਰੀਬ ਨੂੰ ਕੁਝ ਦਿੰਦਾ ਹੈ ਤਾਂ ਇਸ ਕਾਰਜ ਦੇ ਦੁਆਰਾ ਉਹ ਖੁਦ ਆਪਣੀ ਹੀ ਵਾਸਤਵਿਕਤਾ ਆਪਣੇ ਆਪ ਨੂੰ ਯਾਦ ਦਿਵਾਉਂਦਾ ਹੈ। ਉਹ ਆਪਣੇ ਆਪ ਨੂੰ ਇਹ ਕਹਿੰਦਾ ਹੈ ਕਿ ਮੈਂ ਵੀ ਉਹੀ ਹਾਂ ਜੋ ਤੁਸੀਂ ਹੋ। ਜੇਕਰ ਖੁਦਾ ਚਾਹੇ ਤਾਂ ਕੱਲ੍ਹ ਦੇ ਦਿਨ ਉਹ ਮੇਰਾ ਹਾਲ ਤੁਹਾਡੇ ਜਿਹਾ ਕਰ ਦੇਵੇ ਅਤੇ ਤੁਹਾਡਾ ਹਾਲ ਮੇਰੇ ਜਿਹਾ।

## ਜ਼ਿਕਰ ਦੀ ਹਕੀਕਤ

ਇਕ ਸੱਜਣ ਨੇ ਪੁੱਛਿਆ ਅਜ਼ਕਾਰ (ਰੱਬੀ ਜਾਪ) ਦੀਆਂ ਜੋ ਰਿਵਾਇਤਾਂ (ਪਰੰਪਰਾਵਾਂ) ਹਨ, ਉਹਨਾਂ ਦੀ ਵਾਸਤਵਿਕਤਾ ਕੀ ਹੈ? ਅਤੇ ਉਹ ਕਿਸ ਸੀਮਾਂ ਤੱਕ ਜ਼ਰੂਰੀ ਹੈ? ਕੀ ਇਸ ਮੁਸਲਮਾਨ ਲਈ ਜ਼ਰੂਰੀ ਹੈ ਕਿ ਉਹ ਸਮੇਂ-ਸਮੇਂ ਤੇ ਰੱਬ ਦਾ ਨਾਂ ਜਪੇ। ਮੈਂ ਉੱਤਰ ਦਿੱਤਾ ਕਿ ਇਹ ਜ਼ਰੂਰੀ ਅਤੇ ਗੈਰ-ਜ਼ਰੂਰੀ ਦਾ ਮਸਲਾ ਨਹੀਂ ਹੈ, ਇਹ ਤਾਂ ਇਕ ਅਜਿਹੀ ਚੀਜ ਹੈ ਜੋ ਈਮਾਨ ਦੇ ਮਗਰੋਂ ਜ਼ਰੂਰੀ ਰੂਪ ਨਾਲ ਵਿਅਕਤੀ ਦੇ ਅੰਦਰ ਪੈਦਾ ਹੁੰਦੀ ਹੈ, ਜਿੱਥੇ ਈਮਾਨ ਹੋਵੇਗਾ ਉੱਥੇ ਜ਼ਿਕਰ ਵੀ ਜ਼ਰੂਰ ਹੋਵੇਗਾ। ਈਮਾਨ ਅਤੇ ਜ਼ਿਕਰ ਦੋਨਾਂ ਦਾ ਇਕ-ਦੂਸਰੇ ਤੋਂ ਅਲੱਗ ਹੋਣਾ ਸੰਭਵ ਨਹੀਂ ਹੈ।

ਜ਼ਿਕਰ ਕੀ ਹੈ? ਜ਼ਿਕਰ ਵਾਸਤਵ ਵਿਚ ਅੰਤਰਮਨ ਦੀ ਸੱਚਾਈ ਦਾ ਸ਼ਬਦ ਰੂਪ ਵਿਚ ਪ੍ਰਗਟੀਕਰਣ ਹੈ। ਤੁਹਾਨੂੰ ਬਹੁਤੀ ਖੁਸ਼ੀ ਹੋਵੇ ਤਾਂ ਤੁਸੀਂ ਅਚਾਨਕ ਹੱਸ ਪੈਂਦੇ ਹੋ। ਤੁਹਾਡੀ ਤੀਬਰ ਇੱਛਾ ਹੋਵੇ, ਤਾਂ ਇਸੇ ਤਰ੍ਹਾਂ ਅਚਾਨਕ ਤੁਹਾਡੇ ਮੂੰਹ ਵਿਚੋਂ "ਆਹ" ਦਾ ਸ਼ਬਦ ਨਿਕਲ ਜਾਂਦਾ ਹੈ। ਇਸ ਪ੍ਰਕਾਰ ਜੋ ਵਿਅਕਤੀ ਸੱਚੇ ਅਰਥਾਂ ਵਿਚ ਈਸ਼ਵਰ ਦਾ "ਮੋਮਿਨ" ਬਣੇ ਉਸ ਦਾ ਦਿਲ ਈਸ਼ਵਰ ਦੀ ਮਹਾਨਤਾ ਅਤੇ ਤੇਜ਼ ਨਾਲ ਭਰ ਜਾਵੇਗਾ। ਉਸਦੀ ਆਤਮਾ ਈਸ਼ਵਰ ਦੇ ਚਮਤਕਾਰਾਂ ਦੇ ਅਨੁਭਵ ਨਾਲ ਨਹਾ ਲਵੇਗੀ ਅਤੇ ਜਦੋਂ ਅਜਿਹਾ ਅਨੁਭਵ ਹੋਵੇਗਾ ਤਾਂ ਸੁਭਾਵਿਕ ਰੂਪ ਨਾਲ ਈਸ਼ਵਰ ਦੀ ਸਤੁਤੀ ਦੇ ਮਧੁਰ ਵਚਨ ਉਸਦੇ ਮੁਖ ਵਿਚੋਂ ਨਿਕਲਣ ਲੱਗ ਜਾਣਗੇ। ਇਹਨਾਂ ਮਧੁਰ ਵਚਨਾਂ ਦਾ ਨਾਮ ਜ਼ਿਕਰ ਹੈ।

ਜੋ ਵਿਅਕਤੀ ਵਾਸਤਵ ਵਿਚ ਈਸ਼ਵਰ ਨੂੰ ਪਿਆਰ ਕਰ ਲਵੇ ਉਸ ਨੂੰ ਇਹ ਕਹਿਣ ਦੀ ਜ਼ਰੂਰਤ ਨਹੀਂ ਕਿ ਤੁਸੀਂ ਈਸ਼ਵਰ ਦੀ ਸਤੁਤੀ ਕਰੋ। ਅਜਿਹੇ ਵਿਅਕਤੀ ਲਈ ਤਾਂ ਜ਼ਿਕਰ ਆਪਣੇ ਆਪ ਹੋਣ ਵਾਲਾ ਕਾਰਜ ਬਣ ਜਾਂਦਾ ਹੈ। ਅਜਿਹੇ ਵਿਅਕਤੀ ਨੂੰ ਹਰੇਕ ਅਵਲੋਕਨ ਵਿਚ ਈਸ਼ਵਰ ਦਾ ਤੇਜ ਅਤੇ ਸਪੂਰਣਤਾ ਦਿਖਾਈ ਦਿੰਦੀ ਹੈ। ਹਰੇਕ ਅਨੁਭਵ ਉਸਨੂੰ ਈਸ਼ਵਰ ਦੀ ਯਾਦ ਦਿਵਾਉਣ ਵਾਲਾ ਹੁੰਦਾ ਹੈ। ਉਸਦਾ ਦਿਲ ਈਸ਼ਵਰ ਦੇ ਉਪਕਾਰਾਂ ਦੇ ਰਸ ਨਾਲ ਭਰ ਜਾਵੇਗਾ। ਉਸਦੇ ਬਾਅਦ ਕਿਸ ਤਰ੍ਹਾਂ ਸੰਭਵ ਹੈ ਕਿ ਉਹ ਈਸ਼ਵਰ ਦੇ ਬਾਰੇ ਵਿਚ ਚੁੱਪ ਰਹੇ।

ਈਸ਼ਵਰ ਦਾ ਗਿਆਨ ਵਿਅਕਤੀ ਦੇ ਅੰਦਰ ਇਕ ਈਸ਼ਵਰੀ ਵਿਅਕਤੀਤਵ ਉਤਪੰਨ ਕਰਦਾ ਹੈ। ਵਿਅਕਤੀ ਦੇ ਅੰਦਰ ਇਹ ਈਸ਼ਵਰੀ ਵਿਅਕੀਤਤਵ ਜਦ ਸ਼ਬਦਾਂ ਦੇ ਰੂਪ ਢਲਣ ਲੱਗੇ ਤਾਂ ਉਸਦਾ ਨਾਮ ਹੀ ਜ਼ਿਕਰ ਹੈ।

ਯਾਦ ਦੇ ਰੂਪ ਵਿਚ ਸਤੁਤੀ ਉਹ ਸਭ ਤੋਂ ਵੱਡੀ ਭੇਟਾ ਹੈ ਜੋ ਕੋਈ ਬੰਦਾ ਆਪਣੇ ਰੱਬ ਦੇ ਲਈ ਅਰਪਣ ਕਰ ਸਕਦਾ ਹੈ। ਆਦਮੀ ਜਦ ਆਪਣੀ ਹੈਸੀਅਤ ਨੂੰ ਅਤੇ ਆਪਣੇ ਮੁਕਾਬਲੇ ਵਿਚ ਈਸ਼ਵਰ ਦੀ ਸਵਾਮੀਤਵ ਨੂੰ ਸੋਚਦਾ ਹੈ ਤਾਂ ਉਹ ਈਸ਼ਵਰ ਦੀ ਮਹਾਨਤਾ ਦੇ ਨੀਚੇ ਦੱਬ ਜਾਂਦਾ ਹੈ। ਈਸ਼ਵਰ ਦੇ ਅਨੇਕਾਂ ਉਪਕਾਰਾਂ ਨੂੰ ਸੋਚ ਕੇ ਉਹ ਹੈਰਾਨ ਰਹਿ ਜਾਂਦਾ ਹੈ। ਉਹ ਅਨੁਭਵ ਕਰਦਾ ਹੈ ਕਿ ਮੇਰੇ ਕੋਲ ਕੋਈ ਵਸਤੂ ਨਹੀਂ ਜੋ ਮੈਂ ਆਪਣੇ ਕਿਰਪਾਲੂ ਅਤੇ ਸਰਵਸ਼ਕਤੀਮਾਨ ਸਵਾਮੀ ਨੂੰ ਅਰਪਣ ਕਰੇ। ਇਹ ਭਾਵਨਾ ਕੁਝ ਵਿਸ਼ੇਸ਼ ਸ਼ਬਦਾਂ ਅਤੇ ਵਾਕਾਂ ਦੇ ਮਾਧਿਅਮ ਨਾਲ ਮੁੱਖ ਤੋਂ ਨਿਕਲਣ ਲੱਗਦਾ ਹੈ। ਇਸੇ ਦਾ ਨਾਮ ਜ਼ਿਕਰ ਜਾਂ ਸਤੁਤੀ ਹੈ।

## ਸਹੀ ਤਰੀਕਾ

ਸ਼ਾਹ ਅਬਦੁਰੱਰਹੀਮ ਸਾਹਿਬ, ਸ਼ਾਹ ਵਲੀਉੱਲਾਹ ਦੇ ਪਿਤਾ ਵੀ ਸਨ ਅਤੇ ਉਹਨਾਂ ਦੇ ਗੁਰੂ ਅਤੇ ਮਾਰਗ ਦਰਸ਼ਕ ਵੀ। ਸ਼ਾਹ ਵਲੀਉੱਲਾਹ ਅਪਣੀ ਜਵਾਨੀ ਵਿਚ ਇਕ ਬਾਰ ਕੁਝ ਲੋਕਾਂ ਦੇ ਨਾਲ ਇਕ ਬਾਗ ਦੀ ਸੈਰ ਦੇ ਲਈ ਗਏ। ਜਦੋਂ ਵਾਪਿਸ ਪਰਤੇ ਤਾਂ ਉਹਨਾਂ ਦੇ ਪਿਤਾ ਨੇ ਪੁੱਛਿਆ ਕਿ ਵਲੀਉੱਲਾਹ, 'ਤੁਸੀਂ ਇਸ ਦਿਨ-ਰਾਤ ਵਿਚ ਕੀ ਪ੍ਰਾਪਤ ਕੀਤਾ ਜੋ ਬਾਕੀ ਰਹੇ?' 'ਅਸੀਂ ਤਾਂ ਇਸ ਸਮੇਂ ਵਿਚ ਇਹਨਾਂ ਦਰੂਦ ਸ਼ਰੀਫ ਪੜਿਆ' ਸ਼ਾਹ ਸਾਹਿਬ ਕਹਿੰਦੇ ਹਨ ਕਿ ਇਹ ਸੁਣ ਕੇ ਮੇਰਾ

ਦਿਲ ਬਾਗ ਦੀ ਸੈਰ ਤੋਂ ਬਿਲਕੁਲ ਹਟ ਗਿਆ ਅਤੇ ਉਸਦੇ ਬਾਅਦ ਫਿਰ ਇਸਦਾ ਸ਼ੌਕ ਪੈਦਾ ਨਹੀਂ ਹੋਇਆ।

("ਤਾਰੀਖ ਦਾਵਤ-ਏ-ਅਜੀਮਤ" ਹਿੱਸਾ ਪੰਜਵਾਂ, ਪੰਨਾ 102)

ਕੁਰਆਨ ਵਿਚ ਬਾਰ-ਬਾਰ ਕਿਹਾ ਗਿਆ ਹੈ ਕਿ ਧਰਤੀ ਅਤੇ ਅਕਾਸ਼ ਵਿਚ ਈਸ਼ਵਰ ਦੇ ਚਿੰਨ੍ਹ ਬਿਖਰੇ ਹੋਏ ਹਨ। ਉਹਨਾਂ ਉੱਪਰ ਵਿਚਾਰ ਕਰੋ। ਸ਼ਾਹ ਵਲੀਉੱਲਾਹ ਸਾਹਿਬ ਸ਼ਹਿਰ ਦੇ ਬਾਹਰ ਬਾਗ ਵਿਚ ਗਏ। ਉੱਥੇ ਉਹ ਚੌਵੀ ਘੰਟੇ ਰਹੇ। ਇਸ ਪ੍ਰਕਾਰ ਦਾ ਇਕ ਬਾਗ ਈਸ਼ਵਰ ਦੀਆਂ ਨਿਸ਼ਾਨੀਆਂ ਦਾ ਹਿੱਸਾ ਹੁੰਦਾ ਹੈ। ਉੱਥੇ ਚਾਰੇ ਪਾਸੇ ਈਸ਼ਵਰ ਦਾ ਨੂਰ ਬਿਖਰਿਆ ਹੁੰਦਾ ਹੈ। ਅਜਿਹੀ ਸਥਿਤੀ ਵਿਚ ਸ਼ਾਹ ਸਾਹਿਬ ਨੂੰ ਇਹ ਕਹਿਣਾ ਚਾਹੀਦਾ ਹੈ ਕਿ ਤੁਸੀਂ ਈਸ਼ਵਰ ਦੀਆਂ ਨਿਸ਼ਾਨੀਆਂ ਦੇ ਅਨੁਸਾਰ ਸੰਸਾਰ ਵਿਚ ਗਏ ਸੀ, ਉੱਥੇ ਤੁਸੀਂ ਕੀ-ਕੀ ਨਿਸ਼ਾਨੀਆਂ ਦੇਖੀਆਂ? ਈਸ਼ਵਰ ਨਾਲ ਪਹਿਚਾਣ ਦੇ ਕਿਹੜੇ ਅਨੁਭਵ ਉੱਥੇ ਤੁਹਾਨੂੰ ਪ੍ਰਾਪਤ ਹੋਏ।

ਪਰ ਸ਼ਾਹ ਅਬਦੁੱਰਰਹੀਮ ਸਾਹਿਬ "ਸੁਲੂਕ" (ਈਸਵਰ ਦੀ ਖੋਜ) ਦੇ ਇਸ ਕੁਰਾਨੀ ਤਰੀਕੇ ਤੋਂ ਅਭਿੱਜ ਸੀ। ਉਹ ਕੇਵਲ ਸੂਫੀਆਂ ਦੇ ਦੁਆਰਾ ਪ੍ਰਗਟੇ "ਸੁਲੂਕ" ਨੂੰ ਜਾਣਦੇ ਸੀ ਅਤੇ ਉਸੇ ਉੱਪਰ ਅਮਲ ਕਰਦੇ ਸੀ। ਉਹ ਪ੍ਰਤੀਦਿਨ ਇਕ ਹਜ਼ਾਰ ਬਾਰ "ਦਾਰੂਦ" (ਦੁਆ), ਇਕ ਹਜ਼ਾਰ ਬਾਰ "ਨਫ਼ੀ-ਇਸਬਾਤ" ਬਾਰਾਂ ਹਜ਼ਾਰ ਬਾਰ ਇਸਮ-ਏ-ਜ਼ਾਤ (ਅੱਲਾਹ) ਦਾ ਜਾਪ ਕਰਦੇ ਸੀ (ਪੰਨਾ 87)। ਅਜਿਹੀ ਸਥਿਤੀ ਵਿਚ ਉਹ, ਸ਼ਾਹ ਵਲੀਉੱਲਾਹ ਨੂੰ ਉਹੀ ਮਾਰਗ ਦਰਸ਼ਨ ਦੇ ਸਕਦੇ ਸੀ ਜੋ ਉਹਨਾਂ ਨੇ ਦਿੱਤਾ। ਸੂਫ਼ੀਆਂ ਦੇ ਵਿਚ ਜ਼ਿਕਰ (ਸਤੁਤੀ) ਅਤੇ ਜਾਪ ਦੇ ਨਾਮ ਇਸ ਪ੍ਰਕਾਰ ਦਾ ਜੋ ਢੰਗ ਪ੍ਰਚੱਲਿਤ ਹੋਇਆ ਉਹ ਨਿਰਸੰਦੇਹ "ਬਿਦਅਤ" (ਇਸਲਾਮ ਵਿਚ ਕੋਈ ਅਜਿਹੀ ਚੀਜ ਪ੍ਰਚੱਲਿਤ ਕਰਨਾ ਜੋ ਇਸਲਾਮ ਦੇ ਮੂਲਭੂਤ ਸਿਧਾਂਤ ਨਾਲ ਟਕਰਾਉਂਦੀ ਹੋਵੇ) ਸੀ। ਕੁਰਾਨ ਅਤੇ ਸੁੰਨਤ (ਨਬੀ ਦਾ ਤਰੀਕਾ) ਦੇ ਅਨੁਸਾਰ ਸਹੀ ਤਰੀਕਾ ਇਹ ਹੈ ਕਿ ਵਿਅਕਤੀ ਅੱਲਾਹ ਦੇ ਤੇਜ਼ ਅਤੇ ਪੂਰਣਤਵ (ਸੰਪੂਰਨਤਾ) ਉੱਪਰ ਧਿਆਨ ਦੇਵੇ। ਇਸ ਬ੍ਰਹਿਮੰਡ ਵਿਚ ਬਿਖਰੀ ਹੋਈ ਆਇਤ (ਈਸ਼ਵਰ ਦੇ ਪ੍ਰਤੀਕ ਚਿੰਨ੍ਹ) ਵਿਚ ਆਪਣੇ ਰੱਬ ਦੀਆਂ ਝਲਕੀਆਂ ਦੇਖੇ। ਉਹ ਅਹਤਿਸਾਬ (ਖੁਦ ਆਪਣੇ ਚੰਗੇ-ਮਾੜੇ ਕੰਮਾਂ ਦਾ ਹਿਸਾਬ) ਦੇ ਦੁਆਰਾ ਆਪਣੇ ਮਨ ਨੂੰ ਸੰਸਾਰ ਤੋਂ ਹਟਾ ਕੇ ਆਖ਼ਰਤ ਦੀ ਫਿਕਰ ਵਿਚ ਲਗਾ ਦੇਵੇ। ਜ਼ਿਕਰ (ਸਤੁਤੀ) ਇਕ ਮਾਨਸਿਕ ਪ੍ਰਕਿਰਿਆ ਹੈ, ਨਾ ਕਿ ਬਾਰ-

ਬਾਰ ਕਿਸੇ ਇਕ ਸ਼ਬਦ ਨੂੰ ਦੁਹਰਾਉਣਾ। ਸਤੁਤੀ ਈਸ਼ਵਰ ਦੀ ਯਾਦ ਵਿਚ ਡੁੱਬਣਾ ਹੈ ਨਾ ਕਿ ਸ਼ਬਦ ਅੱਲਾਹ ਦਾ ਯਾਦ ਕਰਨਾ। ਜ਼ਿਕਰ ਦੀ ਇਸਦੀ ਮਹਾਨਤਾ ਨੂੰ ਪਾਉਣਾ ਹੈ ਨਾ ਕਿ ਈਸ਼ਵਰ ਦੇ ਨਾਮ ਨੂੰ ਗਿਣਨਾ।

## ਦੋ ਹਿਜਰਤਾਂ

ਸੰਨ 1920 ਵਿਚ ਮੌਲਾਨਾ ਅਬੁਲ ਕਲਾਮ ਅਜ਼ਾਦ ਅਤੇ ਮੌਲਾਨਾ ਅਬਦੁਲ ਬਾਰੀ ਫਿਰੰਗੀ ਮਹਿਲੀ ਆਦਿ ਨੇ ਹਿਜਰਤ (ਧਰਮ ਅਰਥ ਸਥਾਨ-ਪਰਿਵਰਤਨ) ਦਾ ਫਤਵਾ ਦਿੱਤਾ ਸੀ। ਅਖ਼ਬਾਰ "ਅਹਿਲੇ ਹਦੀਸ" ਅੰਮ੍ਰਿਤਸਰ ਦੇ ਅੰਕ 20 ਜੁਲਾਈ 1920 ਵਿਚ ਇਹ ਫਤਵਾ ਇਹਨਾਂ ਸ਼ਬਦਾਂ ਵਿਚ ਛਪਿਆ ਸੀ।

"ਤਮਾਮ ਦਲਾਈਲੇ ਸ਼ਰੀਅਯਾ (ਸ਼ਰੀਅਤ ਦੁਆਰਾ ਸੰਬੰਧਿਤ ਵਿਸ਼ੇ ਵਿਚ ਆਦੇਸ਼) ਹਾਲਾਤੇ ਹਾਜ਼ਿਰਾ (ਵਰਤਮਾਨ ਹਾਲਾਤ), ਮੁਸਾਲੇਹ ਮੁਹਿੰਮਾ (ਅਜਿਹੀ ਸਥਿਤੀ ਵਿਚ ਕਰਨ ਯੋਗ ਕੰਮ) ਅਤੇ ਮੁਕਤਿਜਯਾਤ (ਸਮੇਂ ਦੀ ਮੰਗ) ਜਾਂ ਮੁਸਾਲੇਹ (ਦੂਰ ਅੰਦੇਸ਼ੀ) ਉੱਪਰ ਨਜ਼ਰ ਮਾਰਨ ਤੋਂ ਬਾਅਦ ਪੂਰੀ ਬਸੀਰਤ (ਅੰਤਰਦ੍ਰਿਸ਼ਟੀ) ਦੇ ਨਾਲ ਇਸ ਏਤਿਕਾਦ (ਵਿਸ਼ਵਾਸ਼) ਉੱਪਰ ਮੁਤਮਇਨ (ਆਸ਼ਵਸਤ) ਹੋ ਗਿਆ ਹਾਂ ਕਿ ਮੁਸਲਮਾਨਾਨੇ-ਹਿੰਦ (ਭਾਰਤੀ ਮੁਸਲਮਾਨਾਂ) ਦੇ ਲਈ ਬਜੁਜ਼ (ਤੋਂ ਇਲਾਵਾ) ਹਿਜਰਤ ਕੋਈ ਚਾਰਏ-ਸ਼ਰਈ (ਅਜਿਹਾ ਰਾਹ ਜਿਸ ਉੱਪਰ ਚੱਲਕੇ ਧਰਮ ਦੀ ਰੱਖਿਆ ਹੋ ਸਕੇ) ਨਹੀਂ ਹੈ। ਉਹਨਾਂ ਸਾਰੇ ਮੁਸਲਮਾਨਾਂ ਲਈ ਜੋ ਇਸ ਸਮੇਂ ਹਿੰਦੁਸਤਾਨ ਵਿਚ ਸਭ ਤੋਂ ਵੱਡਾ ਇਸਲਾਮੀ ਅਮਲ (ਕਾਰਜ) ਅੰਜਾਮ ਦੇਣਾ ਚਾਹੁਣ, ਜ਼ਰੂਰੀ ਹੈ ਕਿ ਉਹ ਹਿੰਦੁਸਤਾਨ ਤੋਂ ਹਿਜਰਤ ਕਰ ਜਾਣ।

("ਤਰੀਖ-ਏ-ਖਿਲਾਫ਼ਤ" ਦੁਆਰਾ, ਕਾਜੀ ਮੁਹੰਮਦ ਅਦੀਲ ਅੱਬਾਸੀ, ਤਰੱਕੀ ਉਰਦੂ ਬਿਯੂਰੋ ਨਵੀਂ ਦਿੱਲੀ 1992, ਪੰਨਾ 132)

ਇਸ ਫਤਵੇ ਦੇ ਅਨੁਸਾਰ ਕੁਝ ਬਹੁਤ ਸਾਰੇ ਮੁਸਲਮਾਨ ਹਿੰਦੁਸਤਾਨ ਤੋਂ ਹਿਜ਼ਰਤ ਕਰਦੇ ਹਨ। ਅਜਿਹੇ ਨੇਕ ਲੋਕ ਅੱਲਾਹ ਨੂੰ ਬਹੁਤ ਪਸੰਦ ਕਰਦੇ ਹਨ ਅਤੇ ਇਹ ਉਹ ਲੋਕ ਹਨ ਕਿ ਜਦੋਂ ਉਹਨਾਂ ਤੋਂ ਕੋਈ ਬੁਰਾ ਕੰਮ ਹੋ ਜਾਂਦਾ ਹੈ ਜਾਂ ਆਪਣੀ ਜਾਨ ਉੱਪਰ ਕੋਈ ਜ਼ੁਲਮ ਕਰ ਬੈਠਦੇ ਹਨ ਤਾਂ ਅੱਲ੍ਹਾ ਉਹਨਾਂ ਨੂੰ ਯਾਦ ਆਉਂਦਾ ਹੈ ਅਤੇ ਉਹ ਆਪਣੇ ਗੁਨਾਹਾਂ ਦੀ ਮਾਫ਼ੀ ਮੰਗਣ ਲੱਗ ਪੈਂਦੇ ਹਨ ਅਤੇ ਕੌਣ ਮਾਫ ਕਰ ਸਕਦਾ ਹੈ ਗੁਣਾਹਾਂ ਨੂੰ ਅੱਲ੍ਹਾ ਤੋਂ ਇਲਾਵਾ ਅਤੇ ਇਹ ਲੋਕ ਆਪਣੇ ਕਰਮਾਂ ਉੱਪਰ ਜਿੱਦ ਨਹੀਂ ਕਰਦੇ। ਹਾਲਾਂਕਿ ਉਹ ਜਾਣਦੇ ਹਨ, ਅਜਿਹੇ ਲੋਕਾਂ ਦਾ ਚੰਗਾ ਬਦਲਾ

ਉਹਨਾਂ ਦੇ ਰੱਬ ਦੇ ਕੋਲ ਹੈ ਕਿ ਉਹ ਉਹਨਾਂ ਨੂੰ ਮਾਫ਼ ਕਰ ਦੇਵੇਗਾ ਅਤੇ ਅਜਿਹੇ ਬਾਗਾਂ ਵਿਚ ਉਹਨਾਂ ਨੂੰ ਦਾਖਿਲ ਕਰੇਗਾ ਜਿਹਨਾਂ ਦੇ ਹੇਠਾਂ ਨਹਿਰਾਂ ਵਹਿੰਦੀਆਂ ਹੋਣਗੀਆਂ। ਕਿਹੋ ਜਿਹਾ ਚੰਗਾ ਬਦਲਾ ਹੈ ਕਰਮ (ਸੁਕਰਮ) ਕਰਨ ਵਾਲਿਆਂ ਦੇ ਲਈ। (ਸੂਰਾ: ਆਲ-ਏ-ਇਮਰਾਨ, 130:136)

## ਸੁਧਾਰ ਦਾ ਤਰੀਕਾ

ਅਤੇ ਜੋ ਕੁਝ ਤੁਹਾਨੂੰ ਦਿੱਤਾ ਗਿਆ ਹੈ, ਉਹ ਬੱਸ ਦੁਨੀਆਂ ਦੀ ਜ਼ਿੰਦਗੀ ਦਾ ਸਮਾਨ ਹੈ ਅਤੇ ਜੋ ਕੁਝ ਅੱਲਾਹ ਦੇ ਕੋਲ ਹੈ ਉਹ ਚੰਗਾ ਹੈ, ਅਤੇ ਬਾਕੀ ਰਹਿਣ ਵਾਲਾ ਹੈ। ਉਹਨਾਂ ਲੋਕਾਂ ਦੇ ਲਈ ਜੋ ਈਮਾਨ ਲਿਆਏ ਅਤੇ ਉਹ ਆਪਣੇ ਰੱਬ ਉੱਪਰ ਭਰੋਸਾ ਕਰਦੇ ਹਨ ਅਤੇ ਜੋ ਬੜੇ ਗੁਣਾਹਾਂ ਅਤੇ ਬੇਸ਼ਰਮੀ ਦੇ ਕੰਮਾਂ ਤੋਂ ਬਚਦੇ ਹਨ ਅਤੇ ਜਦੋਂ ਉਹਨਾਂ ਨੂੰ ਗੁੱਸਾ ਆ ਜਾਵੇ ਉਹ ਮੁਆਫ਼ ਕਰ ਦਿੰਦੇ ਹਨ। ਅਤੇ ਜਿਹਨਾਂ ਨੇ ਆਪਣੇ ਰੱਬ ਦੀ ਪੁਕਾਰ ਉੱਪਰ ਲੱਬੈਕ (ਸਮਰਥਨ) ਕਿਹਾ ਅਤੇ ਉਹਨਾਂ ਨੇ ਨਮਾਜ਼ ਕਾਇਮ ਕੀਤੀ ਅਤੇ ਉਹ ਆਪਣੇ ਕੰਮ ਆਪਸੀ ਸਾਲਾਹ ਨਾਲ ਕਰਦੇ ਹਨ ਅਤੇ ਉਹਨਾਂ ਨੂੰ ਅਸੀਂ ਜੋ ਰਿਜ਼ਕ ਦਿੱਤਾ ਹੈ।ਉਸ ਵਿਚੋਂ ਹੀ ਖਰਚ ਕਰਦੇ ਹਨ ਅਤੇ ਜਦੋਂ ਓਹਨਾਂ ਉੱਪਰ ਚੜ੍ਹਾਈ ਕਰ ਦਿੱਤੀ ਜਾਵੇ ਤਾਂ ਉਹ ਉਹਨਾਂ ਦਾ ਮੁਕਾਬਲਾ ਕਰਦੇ ਹਨ। ਅਤੇ ਬੁਰਾਈ ਦਾ ਬਦਲਾ ਉਹੋ ਜਿਹੀ ਬੁਰਾਈ ਹੈ। ਫਿਰ ਜੋ ਵਿਅਕਤੀ ਮੁਆਫ਼ ਕਰ ਦੇਵੇ ਅਤੇ ਸੰਸ਼ੋਧਨ ਸੁਧਾਰ ਕਰੇ ਤਾਂ ਉਸਦਾ ਚੰਗਾ ਬਦਲਾ ਅੱਲਾਹ ਦੇ ਜ਼ਿੰਮੇ ਹੈ। ਅੱਲਾਹ ਜ਼ਾਲਿਮਾਂ ਨੂੰ ਪਸੰਦ ਨਹੀਂ ਕਰਦਾ। ਅਤੇ ਜੋ ਜ਼ੁਲਮ ਤੋਂ ਬਾਅਦ ਬਦਲਾ ਲੈਣ ਤਾਂ ਅਜਿਹੇ ਲੋਕਾਂ ਉੱਪਰ ਕੋਈ ਇਲਜ਼ਾਮ ਨਹੀਂ। ਇਲਜ਼ਾਮ ਦੇ ਕਾਬਿਲ ਤਾਂ ਉਹ ਲੋਕ ਹਨ ਜੋ ਲੋਕਾਂ ਉੱਪਰ ਜ਼ੁਲਮ ਕਰਦੇ ਹਨ। ਅਤੇ ਧਰਤੀ ਉੱਪਰ ਜ਼ਿਆਦਤੀਆਂ ਕਰਦੇ ਹਨ; ਅਜਿਹੇ ਲੋਕਾਂ ਲਈ ਦਰਦਨਾਕ ਅਜ਼ਾਬ ਹੈ। ਅਤੇ ਜੋ ਵਿਅਕਤੀ ਸਬਰ ਕਰੇ ਅਤੇ ਮੁਆਫ਼ ਕਰ ਦੇਵੇ ਤਾਂ ਯਕੀਨਨ ਇਹ ਹਿੰਮਤ ਦਾ ਕੰਮ ਹੈ। (ਸੂਰਾ: ਅਲ-ਸ਼ੁਅਰਾ 36-43)

## ਕਾਮਯਾਬ ਵਪਾਰ

ਐ ਈਮਾਨ ਵਾਲਿਓ! ਕੀ ਮੈਂ ਤੁਹਾਨੂੰ ਅਜਿਹਾ ਵਪਾਰ ਦੱਸਾਂ ਜੋ ਤੁਹਾਨੂੰ ਦਰਦਨਾਕ ਅਜ਼ਾਬ ਤੋਂ ਬਚਾ ਸਕੇ। ਤੁਸੀਂ ਈਮਾਨ ਲਿਆਓ ਅੱਲਾਹ ਦੇ ਰਾਹ ਉੱਪਰ। ਆਪਣੇ ਧਨ ਨਾਲ ਅਤੇ ਆਪਣੀਆਂ ਕੁਰਬਾਨੀਆਂ

ਨਾਲ। ਇਹ ਤੁਹਾਡੇ ਲਈ ਚੰਗਾ ਹੈ। ਜੇਕਰ ਤੁਸੀਂ ਜਾਣ ਲਵੋ ਅੱਲਾਹ ਤੁਹਾਡੇ ਗੁਨਾਹਾਂ ਨੂੰ ਮੁਆਫ ਕਰ ਦੇਵੇ। ਅਤੇ ਤੁਹਾਨੂੰ ਅਜਿਹੇ ਬਾਗਾਂ ਵਿਚ ਦਾਖਿਲ ਕਰੇਗਾ। ਜਿਹਨਾਂ ਦੇ ਹੇਠਾਂ ਨਹਿਰਾਂ ਵਗਦੀਆਂ ਹੋਣਗੀਆਂ। ਅਤੇ ਬਹੁਤ ਵਧੀਆ ਘਰ ਚਿਰਸਥਾਈ ਜੰਨਤਾਂ ਵਿਚੋਂ, ਇਹ ਹੈ: ਵੱਡੀ ਕਾਮਯਾਬੀ ਅਤੇ ਦੂਸਰੀ ਚੀਜ਼ ਜੋ ਤੁਸੀਂ ਚਾਹੁੰਦੇ ਹੋ। ਅੱਲਾਹ ਦੇ ਵਲੋਂ ਸਹਾਇਤਾ ਅਤੇ ਜਲਦੀ ਫਤਿਹ (ਜਿੱਤ)। ਅਤੇ ਈਮਾਨ ਵਾਲਿਆਂ ਨੂੰ ਖ਼ੁਸ਼ਖਬਰੀ ਦੇ ਦੇਵੋ।

ਐ ਈਮਾਨ ਲਿਆਉਣ ਵਾਲਿਓ! ਅੱਲਾਹ ਦੇ ਮਦਦਗਾਰ ਬਣੋ। ਜਿਹਾ ਕਿ ਈਸਾ ਇਬਨ-ਏ-ਮਰੀਅਮ ਨੇ ਹਵਾਰੀਆਂ (ਆਪਣੇ ਸਹਿਚਰਾਂ) ਨੂੰ ਕਿਹਾ ਸੀ ਕਿ ਕੌਣ ਹੈ ਅੱਲਾਹ ਦੀ ਤਰ੍ਹਾਂ ਮੇਰਾ ਮਦਦਗਾਰ। ਹਵਾਰੀਆਂ ਨੇ ਜਵਾਬ ਦਿੱਤਾ ਕਿ ਅਸੀਂ ਹਾਂ ਅੱਲਾਹ ਦੇ ਮਦਦਗਾਰ। ਬਸ ਬਨੀ-ਇਸਰਾਈਲ (ਇਸਰਾਈਲ ਦੀ ਸੰਤਾਨ) ਦਾ ਇਕ ਗਿਰੋਹ ਈਮਾਨ ਲਿਆਇਆ ਅਤੇ ਇਕ ਗਿਰੋਹ ਨੇ ਇਨਕਾਰ ਕਰ ਦਿੱਤਾ। ਬਸ ਅਸੀਂ ਈਮਾਨ ਲਿਆਉਣ ਵਾਲਿਆਂ ਦਾ ਸਮਰਥਨ ਕੀਤਾ। ਅਤੇ ਉਹਨਾਂ ਦੇ ਦੁਸ਼ਮਨਾਂ ਦੇ ਮੁਕਾਬਲੇ ਵਿਚ, ਅਤੇ ਉਹ ਭਾਰੀ ਪੈ ਗਏ। (ਸੂਰਾ: ਅਲ-ਸਫ਼ 10-14)

## ਨੇਕੀ ਦੀ ਹਕੀਕਤ

ਨੇਕੀ ਇਹ ਨਹੀਂ ਹੈ ਕਿ ਤੁਸੀਂ ਆਪਣੇ ਮੁੱਖ ਪੂਰਬ ਵੱਲ ਕਰ ਲਵੋ ਜਾਂ ਪੱਛਮ ਵੱਲ। ਸਗੋਂ ਨੇਕੀ ਇਹ ਹੈ ਕਿ ਆਦਮੀ ਈਮਾਨ ਲਿਆਵੇ ਆਖਰਤ ਦੇ ਦਿਨ ਉੱਪਰ ਅਤੇ ਅੱਲਾਹ ਉੱਤੇ ਅਤੇ ਫਰਿਸ਼ਤਿਆਂ ਉੱਤੇ ਅਤੇ ਅਸਮਾਨੀ ਕਿਤਾਬਾਂ ਉੱਤੇ ਅਤੇ ਪੈਗੰਬਰਾਂ ਉੱਤੇ ਅਤੇ ਆਪਣੇ ਪਸੰਦੀਦਾ ਧਨ ਵਿਚੋਂ ਰਿਸ਼ਤੇਦਾਰਾਂ ਨੂੰ ਦੇਵੇ ਅਤੇ ਯਤੀਮਾਂ ਨੂੰ ਅਤੇ ਲੋੜਵੰਦਾਂ ਨੂੰ ਅਤੇ ਮੁਸਾਫਿਰਾਂ ਨੂੰ ਅਤੇ ਸਵਾਲ ਕਰਨ ਵਾਲਿਆਂ ਨੂੰ, ਮਸਕੀਨਾਂ ਨੂੰ ਅਤੇ ਗਰਦਨ ਛੁਡਾਉਣ ਦੇ ਲਈ। ਅਤੇ ਉਹ ਨਮਾਜ਼ ਕਾਇਮ ਕਰਨ ਅਤੇ ਜਕਾਤ ਅਦਾ ਕਰਨ। ਅਤੇ ਉਹ ਲੋਕ ਜਦੋਂ ਪ੍ਰਤਿੱਗਿਆ ਕਰਨ ਤਾਂ ਆਪਣੀ ਪ੍ਰਤਿੱਗਿਆਂ ਨੂੰ ਪੂਰਾ ਕਰਨ ਅਤੇ ਸਬਰ ਕਰਨ ਵਾਲੇ ਤੰਗੀ ਅਤੇ ਮੁਸੀਬਤ ਦੇ ਸਮੇਂ ਅਤੇ ਜਿਹਾਦ ਦੇ ਸਮੇਂ। ਇਹੀ ਲੋਕ ਸੱਚੇ ਹਨ ਅਤੇ ਇਹੀ ਲੋਕ ਹਨ ਜੋ ਅੱਲਾਹ ਤੋਂ ਡਰਦੇ ਹਨ। (ਸੂਰਾ: ਅਲ-ਬਕਰਾ, 177)

# ਅੱਲਾਹ ਦੀ ਮਹਿਮਾਨੀ

ਕੀ ਇਨਕਾਰ ਕਰਨ ਵਾਲੇ ਇਹ ਖਿਆਲ ਰੱਖਦੇ ਹਨ ਕਿ ਉਹ ਮੈਨੂੰ ਛੱਡ ਕੇ ਮੇਰੇ ਬੰਦਿਆਂ ਨੂੰ ਆਪਣਾ ਕੰਮ ਕਰਨ ਵਾਲਾ ਬਣਾ ਲੈਣ। ਅਸੀਂ ਇਨਕਾਰ ਕਰਨ ਵਾਲਿਆਂ ਦੀ ਮਹਿਮਾਨੀ ਲਈ ਜਹੰਨੁਮ ਬਣਾ ਰੱਖਿਆ ਹੈ। ਕਹੋ, ਕੀ ਅਸੀਂ ਤੁਹਾਨੂੰ ਦੱਸੀਏ ਕਿ ਕਰਮ ਦੇ ਅਨੁਸਾਰ ਨਾਲ ਸਭ ਤੋਂ ਘਾਟੇ ਵਿਚ ਕੌਣ ਹੈ। ਇਹ ਉਹ ਲੋਕ ਹਨ, ਜਿਹਨਾਂ ਦੀਆਂ ਸਾਰੀਆਂ ਕੋਸ਼ਿਸ਼ਾਂ ਦੁਨੀਆਂ ਨੂੰ ਜਿੰਦਗੀ ਵਿਚ ਭਟਕਾਉਂਦੀਆਂ ਆ ਰਹੀਆਂ ਹਨ ਅਤੇ ਉਹ ਸਮਝਦੇ ਹਨ ਕਿ ਉਹ ਬਹੁਤ ਕੁਝ ਚੰਗਾ ਕੰਮ ਕਰ ਰਹੇ ਹਨ। ਇਹ ਉਹ ਲੋਕ ਹਨ ਜਿਹਨਾਂ ਨੇ ਆਪਣੇ ਰੱਬ ਦੀਆਂ ਨਿਸ਼ਾਨੀਆਂ ਤੋਂ ਇਨਕਾਰ ਕੀਤਾ ਅਤੇ ਉਸਦੀ ਮੁਲਾਕਾਤ ਦਾ ਯਕੀਨ ਨਾ ਬਣਾਇਆ। ਬਸ ਉਹਨਾਂ ਦੇ ਚੰਗੇ ਕਰਮ ਵਿਅਰਥ ਹੋ ਗਏ। ਕਿਆਮਤ ਦੇ ਦਿਨ ਅਸੀਂ ਉਹਨਾਂ ਨੂੰ ਕੋਈ ਬਦਲਾ ਨਹੀਂ ਦੇਵਾਂਗੇ। ਉਹਨਾਂ ਦਾ ਬਦਲਾ ਜਹੰਨੁਮ ਹੈ। ਇਸ ਇਨਕਾਰ ਦੇ ਨਾਲ ਜੋ ਉਹਨਾਂ ਨੇ ਕੀਤਾ ਉਹਨਾਂ ਨੇ ਮੇਰੀਆਂ ਨਿਸ਼ਾਨੀਆਂ ਅਤੇ ਮੇਰੇ ਪੈਗੰਬਰਾਂ ਦਾ ਮਜ਼ਾਕ ਉਡਾਇਆ। ਜੋ ਲੋਕ ਈਮਾਨ ਲਿਆਏ ਅਤੇ ਨੇਕ ਕਰਮ ਕੀਤੇ ਉਹਨਾਂ ਦੀ ਮੇਜ਼ਬਾਨੀ ਲਈ ਫਿਰਦੌਸ ਦੇ ਬਾਗ਼ ਹੋਣਗੇ ਜਿਹਨਾਂ ਵਿਚ ਉਹ ਹਮੇਸ਼ਾ ਰਹਿਣਗੇ ਅਤੇ ਕਦੇ ਵੀ ਉਸ ਵਿਚੋਂ ਨਿਕਲਣਾ ਨਹੀਂ ਚਾਹੁੰਣਗੇ। ਕਹੋ, ਜੇਕਰ ਸਮੁੰਦਰ ਵਿਚ ਰੱਬ ਦੀਆਂ ਗੱਲਾਂ ਲਿਖਣ ਦੇ ਲਈ ਰੁਸ਼ਨਾਈ ਬਣ ਜਾਵੇ ਤਾਂ ਸਮੁੰਦਰ ਖ਼ਤਮ ਹੋ ਜਾਵੇਗਾ। ਮੇਰੇ ਰੱਬ ਦੀਆਂ ਗੱਲਾਂ ਖ਼ਤਮ ਨਹੀਂ ਹੋਣਗੀਆਂ। ਚਾਹੇ ਅਸੀਂ ਉਨ੍ਹੀ ਹੀ ਰੁਸ਼ਨਾਈ ਹੋਰ ਲੈ ਆਈਏ। ਕਹੋ, ਕਿ ਮੈਂ ਤਾਂ ਇਕ ਇਨਸਾਨ ਹਾਂ, ਤੇਰੇ ਜਿਹਾ, ਬਸ ਜੋ ਵਿਅਕਤੀ ਆਪਣੇ ਰੱਬ ਨਾਲ ਮਿਲਣ ਦਾ ਉਮੀਦਵਾਰ ਹੋਵੇ ਉਸਨੂੰ ਚਾਹੀਦਾ ਹੈ ਕਿ ਨੇਕ ਕੰਮ ਕਰੇ ਅਤੇ ਬੰਦਗੀ ਵਿਚ ਆਪਣੇ ਰੱਬ ਦੇ ਨਾਲ ਕਿਸੇ ਹੋਰ ਨੂੰ ਸ਼ਰੀਕ ਨਾ ਕਰੇ। (ਸੂਰਾ: ਅਲ-ਕਹਫ਼ 102-110)

# ਮੋਮਿਨ ਦੀ ਸਮਾਜਿਕ ਆਰਥਿਕ ਜ਼ਿੰਦਗੀ

ਐ ਈਮਾਨ ਵਾਲਿਓ! ਜਦੋਂ ਬੁਲਾਇਆ ਜਾਵੇ ਨਮਾਜ਼ ਦੇ ਲਈ ਜੁਮੇ ਦੇ ਦਿਨ ਤਾਂ ਅੱਲਾਹ ਦੇ ਜ਼ਿਕਰ ਵੱਲ ਭੱਜੋ। ਅਤੇ ਖਰੀਦ-ਵੇਚ ਛੱਡ ਦੇਵੋ। ਇਹ ਤੁਹਾਡੇ ਲਈ ਚੰਗਾ ਹੈ। ਜੇਕਰ ਤੁਸੀਂ ਜਾਣੋ, ਫਿਰ ਜਦ ਨਮਾਜ਼ ਪੂਰੀ ਹੋ ਜਾਵੇ ਤਾਂ ਜ਼ਮੀਨ ਵਿਚ ਫੇਲ ਜਾਵੋ ਅਤੇ ਅੱਲਾਹ ਦੀ ਕ੍ਰਿਪਾ ਦੀ ਤਲਾਸ਼ ਕਰੋ। ਅਤੇ ਅੱਲਾਹ ਨੂੰ ਬਹੁਤ ਯਾਦ ਕਰੋ, ਤਾਂ

ਕਿ ਤੁਸੀਂ ਕਾਮਯਾਬ ਹੋ ਸਕੋ। ਅਤੇ ਜਦੋਂ ਉਹਨਾਂ ਨੇ ਵਪਾਰ ਅਤੇ ਖੇਲ-ਤਮਾਸ਼ਾ ਦੇਖਿਆ ਤਾਂ ਉਸਦੇ ਵੱਲ ਭੱਜੇ ਅਤੇ ਤੁਹਾਨੂੰ ਖੜਾ ਛੱਡ ਗਏ। ਉਹਨਾਂ ਨੂੰ ਕਹੋ ਜੋ ਕੁਝ ਅੱਲਾਹ ਦੇ ਕੋਲ ਹੈ, ਉਹ ਚੰਗਾ ਹੈ ਖੇਲ ਤਮਾਸ਼ਿਆਂ ਤੋਂ ਅਤੇ ਵਪਾਰ (ਕੰਮ-ਧੰਦੇ) ਤੋਂ। ਅਤੇ ਅੱਲਾਹ ਸਭ ਤੋਂ ਚੰਗਾ ਰਿਜ਼ਕ ਦੇਣ ਵਾਲਾ ਹੈ। (ਸੂਰਾ: ਅਲ-ਜੁਮਅ, 11-19)

## ਫ਼ਿਰਦੌਸ ਵਾਲੇ

ਕਾਮਯਾਬ ਹੋ ਗਏ ਈਮਾਨ ਲਿਆਉਣ ਵਾਲੇ, ਜੋ ਆਪਣੀ ਨਮਾਜ਼ ਵਿਚ ਝੁਕਣ ਵਾਲੇ ਹਨ ਅਤੇ ਜੋ ਬੇਕਾਰ ਚੀਜ਼ਾਂ ਤੋਂ ਦੂਰ ਰਹਿੰਦੇ ਹਨ। ਅਤੇ ਜੋ ਜ਼ਕਾਤ ਅਦਾ ਕਰਦੇ ਹਨ। ਅਤੇ ਜੋ ਆਪਣੀਆਂ ਸ਼ਰਮਗਾਹਾਂ ਦੀ ਹਿਫ਼ਾਜ਼ਤ ਕਰਦੇ ਹਨ, ਇਲਾਵਾ ਆਪਣੀਆਂ ਪਤਨੀਆਂ ਦੇ ਜਾਂ ਉਹਨਾਂ ਔਰਤਾਂ ਦੇ ਜੋ ਉਹਨਾਂ ਦੀ ਮਲਕੀਅਤ ਵਿਚ ਹਨ, ਕਿ ਉਹਨਾਂ ਉੱਪਰ ਉਹਨਾਂ ਨੂੰ ਕੋਈ ਨਿੰਦਾ (ਅਲੋਚਨਾ) ਨਹੀਂ। ਪਰ ਜੋ ਇਸ ਤੋਂ ਇਲਾਵਾ ਚਾਹੁਣ ਤਾਂ ਉਹ ਹੱਦ ਤੋਂ ਵੱਧਣ ਵਾਲੇ ਹਨ। ਅਤੇ ਜੋ ਆਪਣੀਆਂ ਅਮਾਨਤਾਂ ਅਤੇ ਆਪਣੀ ਪ੍ਰਤਿੱਗਿਆ ਦਾ ਲਿਹਾਜ਼ ਰੱਖਦੇ ਹਨ ਅਤੇ ਜੋ ਆਪਣੀਆਂ ਨਮਾਜ਼ਾਂ ਦੀ ਹਿਫ਼ਾਜ਼ਤ ਕਰਦੇ ਹਨ, ਇਹੀ ਲੋਕ ਵਾਰਿਸ ਹਨ, ਜੋ ਫਿਰਦੌਸ ਦੀ ਵਿਰਾਸਤ ਪਾਉਣਗੇ, ਉਹ ਉਸ ਵਿਚ ਹਮੇਸ਼ਾ ਰਹਿਣਗੇ। (ਸੂਰਾ: ਅਲ- ਮੋਮਿਨੂਨ, 1-11)

## ਸਭ ਕੁਝ ਅੱਲਾਹ ਦੇ ਲਈ

ਅੱਲਾਹ ਨੇ ਈਮਾਨ ਵਾਲਿਆਂ ਤੋਂ ਉਹਨਾਂ ਦੀ ਜਾਨ ਅਤੇ ਧਨ ਖਰੀਦ ਲਿਆ ਹੈ, ਇਸ ਕੀਮਤ 'ਤੇ ਕਿ ਉਹਨਾਂ ਲਈ ਜੰਨਤ ਹੈ, ਉਹ ਅੱਲਾਹ ਦੀ ਰਾਹ ਵਿਚ ਲੜਦੇ ਹਨ ਅਤੇ ਮਾਰਦੇ ਹਨ ਅਤੇ ਮਰ ਜਾਂਦੇ ਹਨ। ਉਹਨਾਂ ਨਾਲ ਅੱਲਾਹ ਦਾ ਵਾਅਦਾ ਹੈ ਤੌਰੇਤ (ਪੁਰਾਣੇ ਅਹਿਦਨਾਮੇ ਦੀ ਪਹਿਲੀ ਪੁਸਤਕ) ਵਿਚ, ਇੰਜੀਲ (ਬਾਈਬਲ) ਵਿਚ ਅਤੇ ਕੁਰਆਨ ਵਿਚ ਅਤੇ ਕੌਣ ਹੈ ਜੋ ਅੱਲਾਹ ਤੋਂ ਵੱਧ ਕੇ ਆਪਣੇ ਵਾਅਦੇ ਨੂੰ ਪੂਰਾ ਕਰਨ ਵਾਲਾ ਹੋਵੇ। ਬਸ ਖ਼ੁਸ਼ੀ ਮਨਾਓ ਆਪਣੇ ਇਸ ਮਸਲੇ ਉੱਪਰ, ਜੋ ਤੁਸੀਂ ਅੱਲਾਹ ਨਾਲ ਕੀਤਾ ਹੈ, ਇਹ ਸਭ ਤੋਂ ਵੱਡੀ ਕਾਮਯਾਬੀ ਹੈ, ਉਹ ਹੈ ਅੱਲਾਹ ਦੇ ਵੱਲ ਬਦਲਣ ਵਾਲੇ, ਉਸਦੇ ਅੱਗੇ ਰੁਕੂਅ ਅਤੇ ਸਜਦਾ ਕਰਨ ਵਾਲੇ, ਨੇਕੀ ਦਾ ਹੁਕਮ ਦੇਣ ਵਾਲੇ ਅਤੇ ਖ਼ੁਸ਼ਖਬਰੀ ਦੇ ਦੇਵੋ ਈਮਾਨ ਲਿਆਉਣ ਵਾਲਿਆਂ ਨੂੰ। (ਸੂਰਾ: ਅਲ-ਤੌਬਾ, 111-112)

## ਮੋਮਿਨ ਅੱਲਾਹ ਦਾ ਦਰੱਖਤ ਹੈ

ਕੀ ਤੁਸੀਂ ਨਹੀਂ ਦੇਖਿਆ ਕਿ ਅੱਲਾਹ ਨੇ ਕਿਹੋ ਜਿਹੀ ਮਿਸਾਲ ਬਿਆਨ ਕੀਤੀ, ਕਲਮਾ-ਏ-ਤਯੱਬਾ (ਚੰਗਾ ਰੁੱਖ) ਉਸਦੀ ਜੜ੍ਹ ਗਹਿਰੀ ਜੰਮੀ ਹੋਈ ਹੈ ਅਤੇ ਸ਼ਾਖਾਵਾਂ ਆਸਮਾਨ ਤੱਕ ਪਹੁੰਚੀਆਂ ਹੋਈਆਂ ਹਨ। ਉਹ ਹਰ ਸਮੇਂ ਆਪਣੇ ਰੱਬ ਦੇ ਹੁਕਮ ਨਾਲ ਆਪਣਾ ਫ਼ਲ ਦਿੰਦਾ ਹੈ, ਇਹ ਮਿਸਾਲ ਅੱਲਾਹ ਲੋਕਾਂ ਲਈ ਬਿਆਨ ਕਰਦਾ ਹੈ, ਤਾਂ ਕਿ ਉਹ ਸੋਚਣ! ਅਤੇ ਕਲਮਾ-ਏ-ਖਬੀਸਾ ਦੀ ਮਿਸਾਲ ਸ਼ਜਰ-ਏ-ਖਬੀਸਾ (ਬੁਰੇ ਰੁੱਖ) ਦੀ ਤਰ੍ਹਾਂ ਹਨ; ਜੋ ਜ਼ਮੀਨ ਦੇ ਉੱਪਰ ਤੋਂ ਹੀ ਪੁੱਟ ਕੇ ਸੁੱਟ ਦਿੱਤਾ ਜਾਵੇ। ਉਸਦੇ ਲਈ ਕੋਈ ਰੋਕ ਨਹੀਂ। ਅੱਲਾਹ ਈਮਾਨ ਵਾਲਿਆਂ ਨੂੰ ਇਕ ਪ੍ਰਮਾਣਿਕ ਵਚਨ ਦੇ ਜ਼ਰੀਏ ਦੁਨੀਆਂ ਅਤੇ ਆਖ਼ਰਤ ਵਿਚ ਜਮਾਅ ਪ੍ਰਦਾਨ ਕਰਦਾ ਹੈ ਅਤੇ ਜ਼ਾਲਿਮਾਂ ਨੂੰ ਭਟਕਾ ਦਿੰਦਾ ਹੈ ਅਤੇ ਅੱਲਾਹ ਜੋ ਚਾਹੁੰਦਾ ਹੈ, ਸੋ ਕਰਦਾ ਹੈ। (ਸੂਰਾ: ਅਲ-ਇਬਰਾਹਿਮ, 24-27)

## ਚੰਗੀ ਨਸੀਹਤ

ਅੱਲਾਹ ਤੁਹਾਨੂੰ ਹੁਕਮ ਦਿੰਦਾ ਹੈ ਕਿ ਅਮਾਨਤਾਂ ਉਹਨਾਂ ਦੇ ਅਹਲ (ਹੱਕਦਾਰ) ਦੇ ਹਵਾਲੇ ਕਰੋ ਅਤੇ ਜਦੋਂ ਲੋਕਾਂ ਦੇ ਵਿਚ ਫੈਸਲਾ ਕਰੋ ਤਾਂ ਇਨਸਾਫ ਦੇ ਨਾਲ ਫੈਸਲਾ ਕਰੋ। ਬੇਸ਼ੱਕ ਅੱਲਾਹ ਤੁਹਾਨੂੰ ਬਹੁਤ ਚੰਗੀ ਗੱਲ ਦੇ ਲਈ ਨਸੀਹਤ ਦਿੰਦਾ ਹੈ। ਅਤੇ ਯਕੀਨਨ ਅੱਲਾਹ ਸਭ ਕੁਝ ਸੁਣਨ ਵਾਲਾ ਹੈ ਅਤੇ ਦੇਖਣ ਵਾਲਾ ਹੈ, (ਸੂਰਾ: ਅਲ-ਨਿਸਾਅ, 58। ਜਿਸਨੂੰ ਡਰ ਹੋਵੇਗਾ। ਉਹ ਨਸੀਹਤ ਨੂੰ ਫੜੇਗਾ। ਅਤੇ ਇਸ ਤੋਂ ਗੁਰੇਜ਼ ਕਰੇਗਾ ਉਹ ਬਦਵਖ਼ਤ (ਗੁਨਿਹਗਾਰ/ ਬੁਰੇ ਕੰਮ ਕਰਨ ਵਾਲਾ) ਜਿਸਨੇ ਵੱਡੀ ਅੱਗ ਵਿਚ ਜਾਣਾ ਹੈ। ਫਿਰ ਉਹ ਉਸ ਵਿਚ ਨਾ ਮਰੇਗਾ ਅਤੇ ਨਾ ਹੀ ਉਸ ਵਿਚ ਜੀਵੇਗਾ। ਕਾਮਯਾਬ ਹੋ ਗਿਆ ਉਹ ਜਿਸਨੇ ਪਾਕੀਜ਼ਗੀ (ਨੇਕੀ) ਅਪਨਾਈ ਅਤੇ ਆਪਣੇ ਰੱਬ ਦਾ ਨਾਮ ਯਾਦ ਕੀਤਾ, ਫਿਰ ਨਮਾਜ਼ ਅਦਾ ਕੀਤੀ। ਪਰ ਤੁਸੀਂ ਲੋਕ ਦੁਨੀਆਂ ਦੀ ਜ਼ਿੰਦਗੀ ਨੂੰ ਤਰਜੀਹ (ਪ੍ਰਾਥਮਿਕਤਾ) ਦਿੰਦੇ ਹੋ। ਹਾਲਾਂਕਿ ਆਖਰਤ ਜ਼ਿਆਦਾ ਚੰਗੀ ਹੈ, ਅਤੇ ਬਾਕੀ ਰਹਿਣ ਵਾਲੀ ਹੈ। (ਸੂਰਾ: ਅਲ-ਆਲਾ, 10-17)

## ਤਬਾਹੀ ਕਿਸ ਦੇ ਲਈ

ਤਬਾਹੀ ਉਸ ਵਿਅਕਤੀ ਦੇ ਲਈ ਜੋ ਏਬ (ਨੁਕਸ) ਕੱਢਦਾ ਹੈ ਅਤੇ ਗੀਬਤ (ਚੁਗਲੀ/ ਸ਼ਿਕਾਇਤ/ ਨਿੰਦਾ) ਕਰਦਾ ਹੈ। ਜਿਸਨੇ ਧਨ ਜਮ੍ਹਾ

ਕੀਤਾ ਹੈ ਅਤੇ ਉਹਨੂੰ ਗਿਣ-ਗਿਣ ਕੇ ਰੱਖਿਆ। ਉਹ ਖਿਆਲ ਕਰਦਾ ਹੈ ਕਿ ਉਸਦਾ ਧਨ ਹਮੇਸ਼ਾ ਉਸਦੇ ਕੋਲ ਰਹੇਗਾ। ਕਦੇ ਨਹੀਂ। ਉਹ ਵਿਅਕਤੀ ਤਾਂ ਰੌਂਦਨ ਵਾਲੀ (ਪੀੜਾ ਦੇਣ ਵਾਲੀ) ਜਗ੍ਹਾ 'ਚ ਸੁੱਟ ਦਿੱਤਾ ਜਾਵੇਗਾ। ਅਤੇ ਤੁਸੀਂ ਕੀ ਜਾਣਦੇ ਹੋ ਕਿ ਉਹ ਰੌਂਦਣ ਵਾਲੀ ਜਗ੍ਹਾ ਕੀ ਹੈ? ਉਹ ਅੱਲਾਹ ਦੀ ਸੁਲਗਾਈ ਹੋਈ ਅੱਗ ਹੈ, ਜੋ ਦਿਲਾਂ ਤੱਕ ਜਾ ਪਹੁੰਚੇਗੀ। ਉਹ ਉਹਨਾਂ ਉੱਪਰ ਬੰਦ ਕਰ ਦਿੱਤੀ ਜਾਵੇਗੀ ਅਤੇ ਉੱਚੇ-ਉੱਚੇ ਸਤੂਨਾਂ (ਖੰਭਿਆਂ) ਵਿਚ। (ਸੂਰਾ: ਅਲ-ਹਮਜ਼ਾ)

## ਨਿਸ਼ਾਨੀਆਂ ਨੂੰ ਝੁਠਲਾਉਣ ਵਾਲੇ

ਜੋ ਵਿਅਕਤੀ ਮੇਰੀ ਨਸੀਹਤ ਤੋਂ ਮੂੰਹ ਫੇਰੇਗਾ, ਉਸਦੇ ਲਈ ਹੈ ਤੰਗ ਜਿੰਦਗੀ ਅਤੇ ਕਿਆਮਤ ਦੇ ਦਿਨ ਅਸੀਂ ਉਸਨੂੰ ਅੰਨ੍ਹਾ ਉਠਾਵਾਂਗੇ। ਉਹ ਕਹੇਗਾ ਕਿ ਹੇ ਮੇਰੇ ਰੱਬ ਕਿਉਂ ਤੁਸੀਂ ਮੈਨੂੰ ਅੰਨ੍ਹਾ ਉਠਾਇਆ, ਦੁਨੀਆਂ ਵਿਚ ਤਾਂ ਅੱਖਾਂ ਵਾਲਾ ਸੀ, ਅੱਲਾਹ ਫਰਮਾਏਗਾ, ਹਾਂ, ਇਸੇ ਤਰ੍ਹਾਂ ਪਹੁੰਚੀਆਂ ਤੁਹਾਡੇ ਕੋਲ ਮੇਰੀਆਂ ਨਿਸ਼ਾਨੀਆਂ, ਫਿਰ ਤੁਸੀਂ ਉਹਨਾਂ ਨੂੰ ਭੁਲਾ ਦਿੱਤਾ। ਉਸੀ ਤਰ੍ਹਾਂ ਅੱਜ ਤੁਹਾਨੂੰ ਭੁਲਾਇਆ ਜਾ ਰਿਹਾ ਹੈ। ਇਸ ਤਰ੍ਹਾਂ ਅਸੀਂ ਹੱਦ ਤੋਂ ਗੁਜ਼ਰਨ ਵਾਲਿਆਂ ਅਤੇ ਆਪਣੇ ਰੱਬ ਦੀਆਂ ਨਿਸ਼ਾਨੀਆਂ ਨੂੰ ਨਾ ਮੰਨਣ ਵਾਲਿਆਂ ਨੂੰ ਲਾ ਦਿੰਦੇ ਹਾਂ। ਅਤੇ ਆਖਰਤ ਦਾ ਅਜ਼ਾਬ ਬਹੁਤ ਸਖ਼ਤ ਹੈ ਅਤੇ ਬਾਕੀ ਰਹਿਣ ਵਾਲਾ ਹੈ। (ਸੂਰਾ: ਅਲ-ਤਾਹਾ, 124-127)

## ਇਨਸਾਫ ਦੀ ਗਵਾਹੀ

ਐ ਈਮਾਨ ਵਾਲਿਓ! ਅੱਲਾਹ ਦੇ ਲਈ ਖੜੇ ਹੋਣ ਵਾਲੇ ਅਤੇ ਇਨਸਾਫ਼ ਦੇ ਲਈ ਗਵਾਹੀ ਦੇਣ ਵਾਲੇ ਬਣੋ ਅਤੇ ਕਿਸੇ ਗਿਰੋਹ ਦੀ ਦੁਸ਼ਮਨੀ ਵੀ ਤੁਹਾਨੂੰ ਇਨ੍ਹਾਂ ਨਾ ਭੜਕਾ ਦੇਵੇ ਕਿ ਤੁਸੀਂ ਇਨਸਾਫ ਨੂੰ ਛੱਡ ਦੇਵੋ, ਇਨਸਾਫ਼ ਕਰੋ। ਇਹੀ ਗੱਲ ਤਕਵਾ ਦੇ ਜਿਆਦਾ ਨੇੜੇ ਹੈ। ਅਤੇ ਅੱਲਾਹ ਤੋਂ ਡਰੋ, ਅੱਲਾਹ ਜਾਣਦਾ ਹੈ ਜੋ ਕੁਝ ਤੁਸੀਂ ਕਰਦੇ ਹੋ। ਅੱਲਾਹ ਦਾ ਵਾਅਦਾ ਹੈ ਈਮਾਨ ਵਾਲਿਆ ਨਾਲ ਅਤੇ ਨੇਕ ਕੰਮ ਕਰਨ ਵਾਲਿਆਂ ਨਾਲ ਕਿ ਉਹਨਾਂ ਦੇ ਲਈ ਵੱਡੀ ਬਖ਼ਸ਼ਿਸ਼ ਅਤੇ ਸਵਾਬ (ਚੰਗਾ ਬਦਲਾ) ਹੈ। ਅਤੇ ਜਿਹਨਾਂ ਲੋਕਾਂ ਨੇ ਇਨਕਾਰ ਕੀਤਾ ਅਤੇ ਮੇਰੀਆਂ ਆਇਤਾਂ ਨੂੰ ਝੁਠਲਾਇਆ ਤਾਂ ਉਹੀ ਦੋਜ਼ਖ਼ ਵਿਚ ਜਾਣ ਵਾਲੇ ਹਨ। (ਸੂਰਾ: ਅਲ-ਮਾਇਦਾ, 8-10)

## ਮਤਭੇਦ ਨਹੀਂ

ਐ ਈਮਾਨ ਵਾਲਿਓ! ਜਦੋਂ ਕਿਸੇ ਗਿਰੋਹ ਨਾਲ ਤੁਹਾਡਾ ਮੁਕਾਬਲਾ ਹੋ ਜਾਵੇ ਤਾਂ ਦ੍ਰਿੜਤਾ ਨਾਲ ਜਮੇ ਰਹੋ ਅਤੇ ਅੱਲਾਹ ਨੂੰ ਬਹੁਤ ਜ਼ਿਆਦਾ ਯਾਦ ਕਰੋ, ਉਮੀਦ ਹੈ ਕਿ ਤੁਸੀਂ ਕਾਮਯਾਬ ਹੋਵੋਗੇ। ਅਤੇ ਅੱਲਾਹ ਅਤੇ ਉਸਦੇ ਰਸੂਲ ਦੀ ਆਗਿਆ ਦਾ ਪਾਲਣ ਕਰੋ ਅਤੇ ਆਪਸ ਵਿਚ ਝਗੜਾ ਨਾ ਕਰੋ, ਨਹੀਂ ਤੁਸੀਂ ਕਮਜ਼ੋਰ ਹੋ ਜਾਵੋਗੇ ਅਤੇ ਤੁਹਾਡੀ ਹਵਾ ਉੱਖੜ ਜਾਵੇਗੀ ਅਤੇ ਸਬਰ ਕਰੋ, ਬੇਸ਼ੱਕ ਅੱਲ੍ਹਾ ਸਬਰ ਕਰਨ ਵਾਲਿਆ ਦੇ ਨਾਲ ਹੈ। ਅਤੇ ਤੁਸੀਂ ਉਹਨਾਂ ਲੋਕਾਂ ਜਿਹੇ ਨਾ ਬਣੋ ਜੋ ਆਪਣੇ ਘਰ ਤੋਂ ਇਤਰਾਉਂਦੇ ਹੋਏ ਅਤੇ ਲੋਕਾਂ ਨੂੰ ਦਿਖਾਉਂਦੇ ਹੋਏ ਨਿਕਲਣ ਅਤੇ ਅੱਲਾਹ ਦੇ ਰਸਤੇ ਤੋਂ ਰੋਕਦੇ ਹਨ ਅਤੇ ਅੱਲਾਹ ਉਹਨਾਂ ਦੇ ਕਰਮਾਂ ਨੂੰ ਘੇਰੇ ਵਿਚ ਲਈ ਬੈਠਾ ਹੈ। (ਸੂਰਾ: ਅਲ-ਇਨਫਾਲ, 45-47)

## ਇਸਲਾਮੀ ਸਮਾਜਿਕਤਾ

ਐ ਈਮਾਨ ਵਾਲਿਓ! ਜੇਕਰ ਕੋਈ ਫਾਸਿਕ (ਬਦਕਿਰਦਾਰ) ਤੁਹਾਡੇ ਕੋਲ ਕੋਈ ਖ਼ਬਰ ਲੈ ਕੇ ਆਵੇ ਤਾਂ ਉਸਦੀ ਤਫਤੀਸ਼ (ਜਾਂਚ) ਕਰ ਲਵੋ; ਅਜਿਹਾ ਨਾ ਹੋਵੇ ਕਿ ਤੁਸੀਂ ਗਿਰੋਹ ਉੱਤੇ ਅਣਜਾਣੇ ਹੀ ਜਾਂ ਗਿਰੋਂ ਫਿਰ ਤੁਹਾਨੂੰ ਕੀਤੇ ਉੱਪਰ ਪਛਤਾਵਾ ਹੋਵੇ ਅਤੇ ਜਾਣ ਲਵੋ ਕਿ ਤੁਹਾਡੇ ਵਿਚ ਅੱਲਾਹ ਦਾ ਰਸੂਲ ਹੈ। ਜੇਕਰ ਉਹ ਬਹੁਤਿਆ ਮਸਲਿਆ 'ਤੇ ਤੁਹਾਡੀ ਗੱਲ ਮੰਨ ਲਵੇ, ਤਾਂ ਤੁਸੀਂ ਮੁਸ਼ਕਿਲ ਵਿਚ ਫਸ ਜਾਵੋਗੇ ਪਰ ਅੱਲਾਹ ਨੇ ਤੁਹਾਡੇ ਲਈ ਈਮਾਨ ਦੀ ਮੁਹੱਬਤ ਭਰ ਦਿੱਤੀ ਹੈ ਅਤੇ ਉਸਨੂੰ ਤੁਹਾਡੇ ਲਈ ਦਿਲਪਸੰਦ ਬਣਾ ਦਿੱਤਾ ਹੈ ਅਤੇ ਕੁਫ਼ਰ ਅਤੇ ਗੁਨਾਹ ਅਤੇ ਅਵੱਗਿਆ ਤੋਂ ਤੁਹਾਨੂੰ ਅਲੱਗ ਕਰ ਦਿੱਤਾ, ਇਹੀ ਲੋਕ ਨੇਕ ਰਾਹ 'ਤੇ ਹਨ। ਅੱਲਾਹ ਦੀ ਕਿਰਪਾ ਅਤੇ ਅਹਿਸਾਨ ਨਾਲ ਅਤੇ ਅੱਲ੍ਹਾ ਗਿਆਨ ਵਾਲਾ ਅਤੇ ਹਿਕਮਤ ਵਾਲਾ ਹੈ। ਅਤੇ ਜੇਕਰ ਮੁਸਲਮਾਨਾਂ ਵਿਚ ਦੋ ਗਿਰੋਹ ਆਪਸ ਵਿਚ ਲੜ ਪੈਣ ਤਾ ਉਹਨਾਂ ਵਿਚ ਸੁਲ੍ਹਾ ਕਰਾ ਦੇਵੋ। ਫਿਰ ਜੇਕਰ ਉਹਨਾਂ ਵਿਚੋਂ ਇਕ ਗਿਰੋਹ ਦੂਸਰੇ ਗਿਰੋਹ ਉੱਪਰ ਜ਼ਿਆਦਤੀ ਕਰੇ ਤਾਂ ਜ਼ਿਆਦਤੀ ਕਰਨ ਵਾਲਿਆਂ ਨਾਲ ਲੜੋ ਇਥੋਂ ਤੱਕ ਕਿ ਉਹ ਅੱਲਾਹ ਦੇ ਹੁਕਮ ਵੱਲ ਪਲਟ ਆਉਣ। ਫਿਰ ਜੇਕਰ ਉਹ ਪਲਟ ਆਉਣ ਤਾ ਉਹਨਾਂ ਵਿਚ ਨਿਆਂ ਦੇ ਨਾਲ ਮਿਲਾਪ ਕਰਾ ਦੇਵੋ ਅਤੇ ਇਨਸਾਫ਼ ਕਰੋ ਕਿਉਂਕਿ ਅੱਲਾਹ ਇਨਸਾਫ਼ ਕਰਨ ਵਾਲਿਆਂ ਨੂੰ ਪਸੰਦ ਕਰਦਾ ਹੈ। ਬੇਸ਼ੱਕ ਮੁਸਲਮਾਨ ਇੱਕ-ਦੂਸਰੇ ਦੇ ਭਾਗ ਹਨ, ਬਸ ਆਪਣੇ

ਭਰਾਵਾਂ ਦੇ ਵਿਚ ਸੰਬੰਧਾਂ ਨੂੰ ਦ੍ਰਿੜ ਕਰੋ ਅਤੇ ਅੱਲਾਹ ਤੋਂ ਡਰੋ, ਉਮੀਦ ਹੈ ਕਿ ਤੁਹਾਡੇ ਉੱਪਰ ਰਹਿਮ ਕੀਤਾ ਜਾਵੇਗਾ। ਐ ਈਮਾਨ ਵਾਲਿਓ ਇਕ ਗਿਰੋਹ ਦੂਜੇ ਗਿਰੋਹ ਦਾ ਮਜ਼ਾਕ ਨਾ ਉਡਾਵੇ,ਹੋ ਸਕਦਾ ਹੈ ਉਹ ਲੋਕ ਇਹਨਾਂ ਲੋਕਾਂ ਤੋਂ ਚੰਗੇ ਹੋਣ ਅਤੇ ਨਾ ਔਰਤਾਂ ਦੂਸਰੀ ਔਰਤਾਂ ਦਾ ਮਜ਼ਾਕ ਉਡਾਉਣ, ਹੋ ਸਕਦਾ ਹੈ ਕਿ ਉਹ ਇਹਨਾਂ ਤੋਂ ਚੰਗੀਆਂ ਹੋਣ। ਆਪਸ ਵਿਚ ਇਕ ਦੂਜੇ ਉੱਪਰ ਐਬ ਨਾ ਲਗਾਓ ਅਤੇ ਨਾ ਇਕ ਦੂਸਰੇ ਨੂੰ ਬੁਰੇ ਨਾਵਾਂ ਨਾਲ ਯਾਦ ਕਰੋ, ਗੁਨਹਗਾਰੀ ਬੁਰਾ ਨਾਮ ਹੈ ਈਮਾਨ ਦੇ ਬਾਅਦ ਅਤੇ ਜੋ ਬਾਜ ਨਾ ਆਏ ਤਾਂ ਅਜਿਹੇ ਹੀ ਲੋਕ ਜ਼ਾਲਿਮ ਹਨ। ਐ ਈਮਾਨ ਵਾਲਿਓ ਬਦਗੁਮਾਨੀਆਂ (ਕਿਸੇ ਬਾਰੇ ਗ਼ਲਤ ਸੋਚਣਾ) ਤੋਂ ਬਚੋ। ਹਕੀਕਤ ਵਿਚ ਅਜਿਹੇ ਗ਼ਲਤ ਖਿਆਲ ਗੁਨਾਹ ਹੁੰਦੇ ਹਨ, ਅਤੇ ਕਿਸੇ ਦੇ ਭੇਦ ਨਾ ਫੋਲੋ, ਅਤੇ ਇਕ ਦੂਸਰੇ ਦੀ ਪਿੱਠ ਉੱਤੇ ਬੁਰਾ ਨਾ ਕਰੋ, ਕੀ ਤੁਹਾਡੇ ਵਿਚੋਂ ਕੋਈ ਇਸ ਨੂੰ ਪਸੰਦ ਕਰੇਗਾ ਕਿ ਉਹ ਆਪਣੇ ਮਰੇ ਹੋਏ ਭਰਾ ਦਾ ਗੋਸ਼ਤ ਖਾਵੇ, ਤੁਸੀਂ ਇਸਤੋਂ ਖੁਦ ਘ੍ਰਿਣਾ ਕਰਦੇ ਹੋ ਅਤੇ ਅੱਲਾਹ ਤੋਂ ਢਰੋ, ਬੇਸ਼ੱਕ ਅੱਲਾਹ ਮੁਆਫ਼ ਕਰਨ ਵਾਲਾ ਮਿਹਰਬਾਨ ਹੈ। ਐ ਲੋਕੋ ਅਸੀਂ ਤੁਹਾਨੂੰ ਇਕ ਮਰਦ ਅਤੇ ਇਕ ਔਰਤ ਤੋਂ ਪੈਦਾ ਕੀਤਾ ਅਤੇ ਫਿਰ ਤੁਹਾਡੇ ਕਬੀਲੇ ਅਤੇ ਬਿਰਾਦਰੀਆਂ ਬਣਾ ਦਿੱਤੀਆਂ, ਤਾਂ ਕਿ ਤੁਸੀਂ ਇਕ ਦੂਸਰੇ ਨੂੰ ਪਹਿਚਾਣੋ, ਯਕੀਨਨ ਅੱਲਾਹ ਦੇ ਨਜ਼ਦੀਕ ਸਭ ਤੋਂ ਜ਼ਿਆਦਾ ਇੱਜ਼ਤ ਵਾਲਾ ਉਹ ਹੈ, ਜੋ ਤੁਹਾਡੇ ਅੰਦਰ ਸਭ ਤੋਂ ਜ਼ਿਆਦਾ ਤਕਵਾ ਵਾਲਾ (ਇਬਾਦਤ ਕਰਨ ਵਾਲਾ ਪਰਹੇਜ਼ਗਾਰ) ਹੈ ਬੇਸ਼ੱਕ ਅੱਲਾਹ ਗਿਆਨ ਵਾਲਾ, ਖ਼ਬਰ ਰੱਖਣ ਵਾਲਾ ਹੈ। (ਸੂਰਾ: ਅਲ-ਹੁਜਰਾਤ, 6-13)

## ਅੱਲਾਹ ਦੇ ਵੱਲ ਦਾਅਵਤ

ਆਪਣੇ ਰੱਬ ਦੇ ਰਸਤੇ ਵੱਲ ਬੁਲਾਓ ਹਿਕਮਤ ਅਤੇ ਵਧੀਆ ਨਸੀਹਤ ਦੇ ਨਾਲ ਅਤੇ ਲੋਕਾਂ ਨਾਲ ਗੱਲਬਾਤ ਕਰੋ ਅਜਿਹੇ ਤਰੀਕੇ ਨਾਲ ਜੋ ਚੰਗਾ ਹੋਵੇ। ਤੁਹਾਡਾ ਰੱਬ ਬਿਹਤਰ ਜਾਣਦਾ ਹੈ ਕਿ ਕੌਣ ਉਸਦੀ ਰਾਹ ਤੋਂ ਭਟਕਿਆ ਹੋਇਆ ਹੈ ਕੌਣ ਸਿੱਧੇ ਰਸਤੇ ਉੱਪਰ ਹੈ। ਅਤੇ ਜੇਕਰ ਤੁਸੀਂ ਲੋਕ ਬਦਲਾ ਲਵੋ ਬਸ ਉਨ੍ਹਾਂ ਹੀ ਜਿਨ੍ਹੀ ਕਿ ਤੁਹਾਡੇ ਉੱਪਰ ਜ਼ਿਆਦਤੀ ਕੀਤੀ ਗਈ ਹੈ। ਅਤੇ ਜੇਕਰ ਤੁਸੀਂ ਸਬਰ ਕਰੋ ਤਾਂ ਯਕੀਨਨ ਇਹ ਸਬਰ ਕਰਨ ਵਾਲਿਆਂ ਲਈ ਬਿਹਤਰ ਹੈ। ਅਤੇ ਸਬਰ ਨਾਲ ਕੰਮ ਲਵੋ ਤੁਹਾਡਾ ਸਬਰ ਅੱਲ੍ਹਾ ਦੇ ਲਈ ਹੀ ਹੈ, ਅਤੇ ਉਹਨਾਂ ਉੱਤੇ ਗ਼ਮ ਨਾ ਕਰੋ

ਅਤੇ ਉਹਨਾਂ ਦੀਆਂ ਕਾਰਵਾਈਆਂ 'ਤੇ ਦਿਲ ਛੋਟਾ ਨਾ ਕਰੋ, ਅੱਲਾਹ ਉਨ੍ਹਾਂ ਲੋਕਾਂ ਦੇ ਨਾਲ ਹੈ ਜੋ ਉਸ ਤੋਂ ਡਰਨ ਅਤੇ ਜੋ ਨੇਕ ਕੰਮ ਕਰਦੇ ਹਨ। (ਸੁਰਾ: ਅਲ-ਨਹਲ, 125-127)

## ਅੱਲਾਹ ਦੀ ਵਡਿਆਈ ਕਰੋ

ਐ ਲੋਈ ਲਪੇਟ ਕੇ ਲੇਟੇ ਹੋਏ ਉੱਠ ਅਤੇ ਲੋਕਾਂ ਨੂੰ ਖਬਰਦਾਰ ਕਰ ਅਤੇ ਆਪਣੇ ਰੱਬ ਦੀ ਵਡਿਆਈ ਦਾ ਐਲਾਨ ਕਰ ਅਤੇ ਆਪਣੇ ਆਪ ਨੂੰ ਪਵਿੱਤਰ ਰੱਖ ਅਤੇ ਗੰਦਗੀ ਤੋਂ ਦੂਰ ਰਹਿ। ਅਤੇ ਅਜਿਹਾ ਨਾ ਕਰ ਕਿ ਇਕ ਅਹਿਸਾਨ ਕਰੇ ਅਤੇ ਬਹੁਤਾ ਬਦਲਾ ਚਾਵੇਂ। ਅਤੇ ਆਪਣੇ ਰੱਬ ਦੀ ਖਾਤਰ ਸਬਰ ਕਰ। ਫਿਰ ਜਦੋਂ ਸੂਰ ਵਿਚ ਫੂਕ ਮਾਰੀ ਜਾਵੇਗੀ, ਉਹ ਦਿਨ ਬੜਾ ਹੀ ਮੁਸ਼ਕਿਲ ਹੋਵੇਗਾ, ਮੁਨਕਿਰਾਂ ਦੇ ਲਈ ਅਸਮਾਨ ਨਹੀਂ ਹੋਵੇਗਾ। (1:10) ਕਦੇ ਵੀ ਨਹੀਂ, ਕਸਮ ਹੈ ਚੰਦ ਦੀ ਅਤੇ ਰਾਤ ਦੀ, ਜਦੋਂ ਉਹ ਪਲਟਦੀ ਹੈ ਅਤੇ ਸਵੇਰ ਦੀ ਜਦੋਂ ਉਹ ਰੌਸ਼ਨ ਹੁੰਦੀ ਹੈ, ਦੋਜ਼ਖ ਵੱਡੀਆਂ ਚੀਜਾਂ ਵਿਚੋਂ ਇਕ ਹੈ,ਇਨਸਾਨ ਦੇ ਲਈ ਡਰਾਵਾ, ਤੁਹਾਡੇ ਵਿਚੋਂ ਉਸ ਵਿਅਕਤੀ ਦੇ ਲਈ ਜੋ ਅੱਗੇ ਵਧਣਾ ਚਾਹਵੇ ਜਾਂ ਪਿੱਛੇ ਰਹਿ ਜਾਣਾ ਚਾਹਵੇ। ਹਰ ਆਦਮੀ ਆਪਣੇ ਕੀਤੇ ਕੰਮਾਂ ਵਿਚ ਫਸਿਆ ਹੋਇਆ ਹੈ। ਸੱਜੇ ਪਾਸੇ ਵਾਲਿਆਂ ਤੋਂ ਇਲਾਵਾ ਉਹ ਬਾਗ਼ਾਂ ਵਿਚ ਹੋਣਗੇ। ਉਹ ਮੁਜਰਮਾਂ ਨੂੰ ਪੁੱਛਣਗੇ। ਤੁਹਾਨੂੰ ਕੀ ਚੀਜ਼ ਦੋਜ਼ਖ ਵਿਚ ਲੈ ਗਈ। ਉਹ ਕਹਿਣਗੇ ਅਸੀਂ ਨਮਾਜ਼ ਪੜ੍ਹਨ ਵਾਲਿਆਂ ਵਿਚ ਨਹੀਂ ਸੀ ਅਤੇ ਅਸੀਂ ਜ਼ਰੂਰਤਮੰਦ ਨੂੰ ਖਾਣਾ ਨਹੀਂ ਖਵਾਉਂਦੇ ਸੀ। ਅਤੇ ਅਸੀਂ ਗੱਲਾਂ ਬਣਾਉਣ ਵਾਲਿਆਂ ਦੇ ਨਾਲ ਗੱਲਾਂ ਬਣਾਉਂਦੇ ਸੀ। ਅਤੇ ਅਸੀਂ ਇਨਸਾਫ ਦੇ ਦਿਨ ਝੁਠਲਾਉਂਦੇ ਸੀ। ਇਥੋਂ ਤੱਕ ਕਿ ਆ ਪਹੁੰਚੀ ਸਾਡੇ ਉੱਪਰ ਉਹ ਯਕੀਨੀ ਗੱਲ। ਉਸ ਸਮੇਂ ਸਿਫਾਰਿਸ਼ ਕਰਨ ਵਾਲਿਆਂ ਦੀ ਸਿਫਾਰਿਸ਼ ਉਹਨਾਂ ਦੇ ਕੰਮ ਨਹੀਂ ਆਵੇਗੀ। (ਸੂਰਾ: ਅਲ-ਮੁਦੱਸਿਰ 32-47)

## ਆਖਰਤ ਬੇਹਤਰ ਹੈ

ਕਾਮਯਾਬ ਹੋ ਗਿਆ ਉਹ ਜਿਸ ਨੇ ਪਵਿੱਤਰ ਜੀਵਨ ਅਖਤਿਆਰ ਕੀਤਾ। ਅਤੇ ਆਪਣੇ ਰੱਬ ਦਾ ਨਾਮ ਯਾਦ ਕੀਤਾ ਅਤੇ ਨਮਾਜ਼ ਪੜ੍ਹੀ। ਪਰ ਤੁਸੀਂ ਲੋਕ ਦੁਨੀਆ ਦੀ ਜ਼ਿੰਦਗੀ ਨੂੰ ਪ੍ਰਾਥਮਿਕਤਾ ਦਿੰਦੇ ਹੋ, ਹਾਲਾਂਕਿ ਆਖਰਤ ਬੇਹਤਰ ਹੈ ਅਤੇ ਬਾਕੀ ਰਹਿਣ ਵਾਲੀ ਹੈ। ਇਹੀ

ਗੱਲ ਪਿਛਲੀਆਂ ਕਿਤਾਬਾਂ ਵਿਚ ਵੀ ਕਹੀ ਗਈ ਸੀ, ਇਬਰਾਹਿਮ ਅਤੇ ਮੂਸਾ ਦੀਆਂ ਕਿਤਾਬਾਂ ਵਿਚ। (ਸੂਰਾ: ਅਲ-ਆਲਾ 15-17)

## ਜਿਹਨਾਂ ਦੀਆਂ ਕੋਸ਼ਿਸ਼ਾਂ ਦਾ ਸਨਮਾਨ ਹੋਵੇਗਾ

ਅਸੀਂ ਇਨਸਾਨ ਨੂੰ ਪੈਦਾ ਕੀਤਾ ਪਾਣੀ ਦੀ ਇਕ ਮਿਲੀ ਜੁਲੀ ਬੂੰਦ ਨਾਲ ਤਾਂ ਕਿ ਅਸੀਂ ਉਸਦਾ ਇਮਤਿਹਾਨ ਲਈਏ। ਬਸ ਅਸੀਂ ਉਸਨੂੰ ਸੁਣਨ ਵਾਲਾ ਅਤੇ ਦੇਖਣ ਵਾਲਾ ਬਣਾਇਆ। ਅਸੀਂ ਉਸ ਨੂੰ ਰਸਤਾ ਦਿਖਾਇਆ ਭਾਵੇਂ ਉਹ ਸ਼ੁਕਰਗੁਜ਼ਾਰ ਬਣਨ ਜਾਂ ਫਿਰ ਨਾਸ਼ੁਕਰੇ। ਅਸੀਂ ਨਾਸ਼ੁਕਰਿਆਂ ਦੇ ਲਈ ਜ਼ੰਜੀਰਾਂ, ਬੇੜੀਆਂ ਅਤੇ ਭੜਕਦੀ ਹੋਈ ਅੱਗ ਤਿਆਰ ਕਰ ਰੱਖੀ ਹੈ। ਬੇਸ਼ੱਕ ਨੇਕ ਲੋਕ ਸ਼ਰਾਬ ਦੇ ਅਜਿਹੇ ਪਿਆਲੇ ਪੀਣਗੇ ਜਿਹਨਾਂ ਵਿਚ ਕਪੂਰ ਦੇ ਚਸ਼ਮੇਂ ਦੀ ਮਿਲਾਵਟ ਹੋਵੇਗੀ। ਉਸ ਚਸ਼ਮੇਂ (ਨਹਿਰ) ਤੋਂ ਅੱਲਾਹ ਦੇ ਬੰਦੇ ਪੀਣਗੇ। ਉਹੀ ਉਸਦੀਆਂ ਸ਼ਾਖਾਵਾਂ ਕੱਢਣਗੇ ਜਿਸ ਤਰ੍ਹਾਂ ਚਾਹੁੰਣਗੇ। ਇਹ ਉਹ ਲੋਕ ਹੋਣਗੇ ਜੋ ਨਜ਼ਰ ਪੂਰੀ ਕਰਦੇ ਹਨ ਅਤੇ ਉਸ ਦਿਨ ਤੋਂ ਡਰਦੇ ਹਨ ਜਿਸ ਦਿਨ ਦੀ ਆਫਤ ਹਰ ਪਾਸੇ ਫੇਲੀ ਹੋਈ ਹੋਵੇਗੀ। ਅਤੇ ਉਹ ਅੱਲਾਹ ਦੀ ਮੁਹੱਬਤ ਵਿਚ ਬਹੁਤ ਗਰੀਬ ਅਤੇ ਯਤੀਮ ਨੂੰ ਕੈਦੀ ਨੂੰ ਖਾਣਾ ਖਵਾਉਂਦੇ ਹਨ। ਅਸੀਂ ਤੁਹਾਨੂੰ ਸਿਰਫ ਅੱਲਾਹ ਦੀ ਖਾਤਰ ਖਵਾ ਰਹੇ ਹਾਂ। ਅਸੀਂ ਤੁਹਾਡੇ ਤੋਂ ਨਾ ਕੋਈ ਬਦਲਾ ਚਾਹੁੰਦੇ ਹਾਂ, ਨਾ ਸ਼ੁਕਰੀਆ। ਸਾਨੂੰ ਤਾਂ ਆਪਣੇ ਰੱਬ ਤੋਂ ਉਸ ਦਿਨ ਦੇ ਅਜ਼ਾਬ ਦਾ ਡਰ ਲੱਗਿਆ ਹੋਇਆ ਹੈ, ਜੋ ਸਖ਼ਤ ਮੁਸੀਬਤਾਂ ਦਾ ਬਹੁਤ ਵੱਡਾ ਦਿਨ ਹੋਵੇਗਾ। ਤਾਂ ਅੱਲਾਹ ਨੇ ਉਹਨਾਂ ਨੂੰ ਉਸ ਦਿਨ ਦੀ ਆਫ਼ਤ ਤੋਂ ਬਚਾ ਲਿਆ। ਅਤੇ ਉਹਨਾਂ ਨੂੰ ਤਾਜ਼ਗੀ ਅਤੇ ਸਰੂਰ ਨਾਲ ਨਿਵਾਜਿਆ। ਅਤੇ ਉਨਾਂ ਨੇ ਜੋ ਸਬਰ ਕੀਤਾ ਉਸਦੇ ਬਦਲੇ ਵਿਚ ਉਹਨਾਂ ਨੂੰ ਜੰਨਤ ਅਤੇ ਰੇਸ਼ਮੀ ਪਹਿਰਾਵਾ ਦਿੱਤਾ। ਉੱਥੇ ਉਹ ਉੱਚੀਆਂ ਮਸਨਦਾਂ (ਆਰਾਮਦਾਇਕ ਕੁਰਸੀਆਂ) 'ਤੇ ਟੇਕ ਲਗਾ ਕੇ ਬੈਠੇ ਹੋਣਗੇ। ਨਾ ਉਹਨਾਂ ਨੂੰ ਧੁੱਪ ਦੀ ਗਰਮੀ ਸਤਾਵੇਗੀ ਅਤੇ ਨਾ ਠੰਡ ਦੀ ਸਰਦੀ। ਜੰਨਤ ਦੀਆਂ ਛਾਵਾਂ ਉਹਨਾਂ ਉੱਪਰ ਝੁਕੀ ਹੋਈ ਛਾਂ ਕਰ ਰਹੀਆਂ ਹੋਣਗੀਆਂ। ਅਤੇ ਉਸਦੇ ਫਲ ਹਰ ਸਮੇਂ ਉਸਦੀ ਪਹੁੰਚ ਦੇ ਕੋਲ ਹੋਣਗੇ। ਅਤੇ ਉਹਨਾਂ ਦੇ ਸਾਹਮਣੇ ਚਾਂਦੀ ਦੇ ਬਰਤਨ ਅਤੇ ਸ਼ੀਸੇ ਦੇ ਪਿਆਲੇ ਸਾਹਮਣੇ ਹੋਣਗੇ। ਉਹ ਉਪਯੁਕਤ ਢੰਗ ਨਾਲ ਭਰੇ ਹੋਣਗੇ। ਅਤੇ ਉੱਥੇ ਉਹਨਾਂ ਨੂੰ ਇਕ ਹੋਰ ਸ਼ਰਾਬ ਦੇ ਪਿਆਲੇ ਪਿਆਏ ਜਾਣਗੇ, ਜਿਸ ਵਿਚ ਸੁਗੰਧ ਮਿਲੀ ਹੋਈ ਹੋਵੇਗੀ। ਇੱਥੇ ਉਸ ਵਿਚ ਇਕ ਚਸ਼ਮਾਂ, ਜਿਸ ਨੂੰ ਸਲਸਲੀਬ

ਕਿਹਾ ਜਾਂਦਾ ਹੈ। ਅਤੇ ਉਹਨਾਂ ਦੀ ਖਿਦਮਤ ਦੇ ਲਈ ਅਜਿਹੇ ਲੜਕੇ ਦੌੜਦੇ ਫਿਰ ਰਹੇ ਹੋਣਗੇ ਜਿਹੜੇ ਹਮੇਸ਼ਾ ਇੱਕੋ ਹੀ ਉਮਰ ਦੇ ਰਹਿਣਗੇ, ਤੁਸੀਂ ਉਨ੍ਹਾਂ ਵੱਲ ਵੇਖੋ ਤਾਂ ਇੰਝ ਲੱਗੇਗਾ ਕਿ ਮੋਤੀ ਹਨ, ਜੋ ਬਿਖੇਰ ਦਿੱਤੇ ਗਏ ਹਨ। ਉੱਥੇ ਤੁਸੀਂ ਜਿੱਧਰ ਵੀ ਨਜ਼ਰ ਮਾਰੋਗੇ ਰੱਬ ਦੀਆਂ ਨਿਆਮਤਾਂ ਅਤੇ ਬੇਸ਼ੁਮਾਰ ਬਖਸ਼ਿਸ਼ਾਂ ਦੇਖੋਗੇ। ਉਹਨਾਂ ਦੇ ਉੱਪਰ ਬਾਰੀਕ ਰੇਸ਼ਮ ਦੇ ਸਬਜ਼ ਲਿਬਾਸ ਅਤੇ ਅਮੀਰਾਂ ਦੇ ਕੱਪੜੇ ਹੋਣਗੇ। ਉਹਨਾਂ ਨੂੰ ਚਾਂਦੀ ਦੇ ਕੰਗਣ ਪਹਿਨਾਏ ਜਾਣਗੇ। ਅਤੇ ਉਹਨਾਂ ਦਾ ਰੱਬ ਉਹਨਾਂ ਨੂੰ ਪਵਿੱਤਰ ਸ਼ਰਬਤ ਪਿਲ਼ਾਏਗਾ। ਬੇਸ਼ੱਕ ਉਹ ਤੁਹਾਡੇ ਕਰਮਾਂ ਦਾ ਬਦਲਾ ਹੈ ਅਤੇ ਤੁਹਾਡੀ ਕੋਸ਼ਿਸ਼ ਸਫ਼ਲ ਹੋਈ। (ਸੂਰਾ: ਅਲ-ਦਹਰ)

## ਇਨਾਮ ਅਤੇ ਸਜ਼ਾ ਦਾ ਦਿਨ

ਜਦੋਂ ਅਸਮਾਨ ਫਟ ਜਾਵੇਗਾ ਅਤੇ ਜਦ ਤਾਰੇ ਬਿਖਰ ਜਾਣਗੇ ਅਤੇ ਜਦੋਂ ਸਮੁੰਦਰ ਫਾੜ ਦਿੱਤੇ ਜਾਣਗੇ ਜਦ ਕਬਰਾਂ ਖੋਲ ਦਿੱਤੀਆਂ ਜਾਣਗੀਆਂ। ਉਸ ਸਮੇਂ ਹਰ ਵਿਅਕਤੀ ਜਾਣ ਲਵੇਗਾ ਜੋ ਉਸਨੇ ਅੱਗੇ ਭੇਜਿਆ ਅਤੇ ਜੋ ਉਸਨੇ ਪਿੱਛੇ ਛੱਡਿਆ। ਐ ਇਨਸਾਨ ਕਿਸ ਚੀਜ਼ ਨੇ ਤੈਨੂੰ ਰੱਬ-ਏ-ਕਰੀਮ ਦੇ ਬਾਰੇ ਵਿਚ ਧੋਖੇ ਵਿਚ ਸੁੱਟ ਦਿੱਤਾ, ਜਿਸਨੇ ਤੈਨੂੰ ਪੈਦਾ ਕੀਤਾ। ਫਿਰ ਤੈਨੂੰ ਦਰੁੱਸਤ ਕੀਤਾ ਅਤੇ ਤੈਨੂੰ ਆਪਸੀ ਸੰਬੰਧ ਰੱਖਣ ਵਾਲਾ ਬਣਾਇਆ। ਜਿਸ ਸੂਰਤ ਵਿਚ ਚਾਹਿਆ ਤੈਨੂੰ ਜੋੜ ਕੇ ਤਿਆਰ ਕੀਤਾ, ਕਦੇ ਵੀ ਨਹੀਂ ਸਗੋਂ ਤੁਸੀ ਲੋਕ ਇਨਾਮ ਅਤੇ ਸਜ਼ਾ ਨੂੰ ਝੁਠਲਾਉਂਦੇ ਹੋ। ਹਾਲਾਂਕਿ ਤੁਹਾਡੇ ਉੱਪਰ ਨਿਗਰਾਨ ਨਿਯੁਕਤ ਹਨ। ਸਨਮਾਨਿਤ ਫਰਿਸ਼ਤੇ ਲ਼ਿਖਣ ਵਾਲੇ ਜੋ ਤੁਹਾਡੇ ਕਰਮਾਂ ਨੂੰ ਜਾਣਦੇ ਹਨ। ਬੇਸ਼ੱਕ ਨੇਕ ਲੋਕ ਜੰਨਤਾਂ ਵਿਚ ਹੋਣਗੇ, ਅਤੇ ਬੇਸ਼ੱਕ ਬੁਰੇ ਲੋਕ ਜਹੁਨਮ ਵਿਚ ਜਾਣਗੇ। ਇਨਾਮ ਦੇ ਦਿਨ ਉਹ ਉਸ ਵਿਚ ਦਾਖਿਲ ਹੋਣਗੇ ਅਤੇ ਉਹ ਉਸ ਤੋਂ ਕਦੇ ਵੀ ਗਾਇਬ ਨਹੀਂ ਹੋ ਸਕਣਗੇ। ਅਤੇ ਤੁਸੀਂ ਕੀ ਜਾਣਦੇ ਹੋ ਕਿ ਉਹ ਇਨਾਮ ਦਾ ਦਿਨ ਕੀ ਹੈ? ਹਾਂ ਤੁਸੀਂ ਕੀ ਜਾਣਦੇ ਹੋ ਕਿ ਉਹ ਇਨਾਮ ਦਾ ਦਿਨ ਕੀ ਹੈ? ਇਹ ਉਹ ਦਿਨ ਹੈ ਜਦੋਂ ਕਿ ਵਿਅਕਤੀ ਦੇ ਲਈ ਦੂਸਰਿਆ ਵਾਸਤੇ ਕੁਝ ਕਰਨਾ ਸੰਭਵ ਨਹੀਂ ਹੋਵੇਗਾ। ਅਤੇ ਉਸ ਦਿਨ ਫੈਸਲਾ ਸਿਰਫ ਅੱਲਾਹ ਦੇ ਅਧਿਕਾਰ ਵਿਚ ਹੋਵੇਗਾ। (ਸੂਰਾ: ਅਲ-ਇਨਤਾਰ)

## ਖ਼ੁਦਾ ਦਾ ਪਸੰਦੀਦਾ ਮਜ਼ਹਬ

ਆਖਰਤ ਦਾ ਘਰ ਅਸੀਂ ਉਨ੍ਹਾਂ ਲੋਕਾਂ ਲਈ ਖਾਸ ਕਰ ਦੇਵਾਂਗੇ ਜਿਹੜੇ ਦੁਨੀਆਂ ਵਿਚ ਨਾ ਵੱਡਾ ਬਣਨਾ ਚਾਹੇ ਅਤੇ ਨਾ ਫਸਾਦ ਕਰਨਾ, ਅਤੇ ਕਾਮਯਾਬੀ (ਪ੍ਰਹੇਜ਼ਗਾਰ) ਲੋਕਾਂ ਦੇ ਲਈ ਹੀ ਹੈ। ਜੋ ਕੋਈ ਭਲਾਈ ਲੈ ਕੇ ਆਵੇਗਾ ਉਸਦੇ ਲਈ ਉਸਤੋਂ ਬੇਹਤਰ ਭਲਾਈ ਹੈ। ਅਤੇ ਜੋ ਬੁਰਾਈ ਲੈ ਕੇ ਆਏ ਤਾਂ ਬੁਰਾਈਆਂ ਕਰਨ ਵਾਲੇ ਉਹੀ ਸਜ਼ਾ ਪਾਉਣਗੇ ਜੋ ਉਹ ਕਰਦੇ ਸੀ। (ਕਸਮ 83-84) ਜਿਸ ਵਿਅਕਤੀ ਨੇ ਅਵੱਗਿਆ ਕੀਤੀ ਅਤੇ ਦੁਨੀਆਂ ਦੀ ਜ਼ਿੰਦਗੀ ਨੂੰ ਪ੍ਰਾਥਮਿਕਤਾ ਦਿੱਤੀ ਉਸਦਾ ਠਿਕਾਣਾ ਦੋਜ਼ਖ ਹੈ। ਜੋ ਵਿਅਕਤੀ ਆਪਣੇ ਰੱਬ ਦੇ ਸਾਹਮਣੇ ਖੜਾ ਹੋਣ ਤੋਂ ਡਰ ਗਿਆ ਅਤੇ ਉਤੇਜਨਾਵਾਂ ਨੂੰ ਬੁਰੀਆਂ ਇਛਾਵਾਂ ਨੂੰ ਰੋਕਿਆ, ਉਸਦਾ ਠਿਕਾਣਾ ਜੰਨਤ ਹੈ। (ਅਲ ਨਾਜ਼ੀਆਤ, 38-41) ਜੋ ਕੋਈ ਇਸਲਾਮ ਤੋਂ ਇਲਾਵਾ ਕਿਸੇ ਹੋਰ ਧਰਮ ਨੂੰ ਅਪਨਾਏਗਾ ਉਹ ਕਦੇ ਵੀ ਉਸ ਦੁਆਰਾ ਸਵੀਕਾਰ ਨਹੀਂ ਕੀਤਾ ਜਾਵੇਗਾ, ਅਤੇ ਉਹ ਵਿਅਕਤੀ ਆਖ਼ਰਤ ਵਿਚ ਨਾਕਾਮ ਅਤੇ ਨਾਮੁਰਾਦ ਹੋਵੇਗਾ। (ਸੂਰਾ: ਆਲ-ਏ-ਇਮਰਾਨ, 85)

## ਦੁਆਵਾਂ

ਸਾਰੀ ਪ੍ਰਸੰਸਾ ਸਿਰਫ ਅੱਲ੍ਹਾ ਲਈ ਹੈ, ਜੋ ਸਾਰੀ ਕਾਇਨਾਤ ਦਾ ਪਰਵਰਦਿਗਾਰ ਹੈ। ਬੇਹੱਦ ਮਿਹਰਬਾਨ, ਨਿਹਾਇਤ ਰਹਿਮ ਵਾਲਾ ਹੈ। ਬਦਲੇ ਦੇ ਦਿਨ ਦਾ ਮਾਲਿਕ ਹੈ। ਐ ਖੁਦਾ ਅਸੀਂ ਤੇਰੀ ਹੀ ਇਬਾਦਤ ਕਰਦੇ ਹਾਂ ਅਤੇ ਤੇਰੇ ਤੋਂ ਹੀ ਮਦਦ ਚਾਹੁੰਦੇ ਹਾਂ। ਸਾਨੂੰ ਸਿੱਧਾ ਰਸਤਾ ਦਿਖਾ, ਉਹਨਾਂ ਲੋਕਾਂ ਦਾ ਰਸਤਾ ਜਿਨ੍ਹਾਂ ਉੱਤੇ ਤੇਰਾ ਇਨਾਮ ਨਾਜ਼ਿਲ ਹੋਵੇਗਾ, ਜੋ ਤੇਰੇ ਸਜਾਵਾਰ ਨਹੀਂ ਹੋਏ, ਜੋ ਭਟਕੇ ਹੋਏ ਨਹੀਂ ਹਨ। (ਸੂਰਾ: ਅਲ-ਫਾਤਿਹਾ)

## ਐ ਸਾਡੇ ਅੱਲਾਹ

ਐ ਸਾਡੇ ਅੱਲਾਹ ਸਾਡੀ ਭੁੱਲ ਅਤੇ ਸਾਡੀਆਂ ਗਲਤੀਆਂ ਉੱਪਰ ਸਾਨੂੰ ਨਾ ਫੜ, ਐ ਸਾਡੇ ਅੱਲਾਹ ਸਾਡੇ ਉੱਪਰ ਬੋਝ ਨਾ ਪਾਓ ਜੋ ਤੁਸੀਂ ਸਾਡੇ ਤੋਂ ਪਹਿਲਾਂ ਵਾਲੇ ਲੋਕਾਂ ਉੱਤੇ ਪਾਇਆ ਸੀ। ਐ ਸਾਡੇ ਅੱਲਾਹ, ਸਾਡੇ ਉੱਪਰ ਬੋਝ ਨ ਰੱਖ ਜਿਸਦੀ ਉਠਾਉਣ ਦੀ ਸਾਡੇ ਵਿਚ ਤਾਕਤ ਨਹੀਂ। ਸਾਨੂੰ ਮੁਆਫ਼ ਕਰ, ਸਾਨੂੰ ਬਖ਼ਸ਼ ਦੇ, ਸਾਡੇ ਉੱਪਰ ਰਹਿਮ ਕਰ,

ਤੂੰ ਸਾਡਾ ਮੌਲਾ ਹੈ, ਬਸ ਤੂੰ ਇਨਕਾਰ ਕਰਨ ਵਾਲਿਆਂ ਦੇ ਮੁਕਾਬਲੇ ਵਿਚ ਸਾਡੀ ਮੱਦਦ ਕਰ। (ਅਲ-ਬਕਰਾ. 286) ਐ ਅੱਲਾਹ ਸਲਤਨਤ ਦੇ ਮਾਲਿਕ, ਤੂੰ ਜਿਸਨੂੰ ਚਾਹੇ ਸਲਤਨਤ ਦੇਵੇਂ, ਅਤੇ ਜਿਸਤੋਂ ਚਾਹੇ ਸਲਤਨਤ ਖੋਹ ਲਵੇਂ। ਤੂੰ ਜਿਸਨੂੰ ਚਾਹੇ ਇੱਜ਼ਤ ਦੇਵੇਂ ਅਤੇ ਜਿਸਨੂੰ ਚਾਹੇ ਜ਼ਲੀਲ (ਅਪਮਾਨਿਤ) ਕਰੇਂ। ਸਭ ਖੂਬੀ ਤੇਰੇ ਹੱਥ ਵਿਚ ਹੈ। ਬੇਸ਼ੱਕ ਤੂੰ ਹਰ ਚੀਜ ਉੱਪਰ ਕਾਦਿਰ (ਪ੍ਰਭੂਤਵ) ਹੈਂ, ਤੂੰ ਰਾਤ ਨੂੰ ਦਿਨ ਵਿਚ ਦਾਖਿਲ ਕਰਦਾ ਹੈਂ ਅਤੇ ਦਿਨ ਨੂੰ ਰਾਤ ਵਿਚ ਦਾਖਿਲ ਕਰਦਾ ਹੈਂ, ਤੂੰ ਮੁਰਦਿਆਂ ਵਿਚੋਂ ਜਿਊਂਦਿਆਂ ਨੂੰ ਕੱਢਦਾ ਹੈਂ; ਬੇਹਿਸਾਬ ਰਿਜ਼ਕ ਪ੍ਰਦਾਨ ਕਰਦਾ ਹੈ। (ਸੁਰਾ: ਆਲ-ਏ-ਇਮਰਾਨ, 26-27)

## ਸਾਨੂੰ ਬਚਾ ਲਵੋ

ਐ ਸਾਡੇ ਅੱਲਾਹ ਸਾਨੂੰ ਸਾਡੀਆਂ ਪਤਨੀਆਂ ਅਤੇ ਆਪਣੀ ਔਲਾਦ ਦੇ ਵੱਲੋਂ ਅੱਖਾਂ ਨੂੰ ਠੰਡਕ ਦੇ। ਅਤੇ ਸਾਨੂੰ ਪਰਹੇਜ਼ਗਾਰਾਂ ਦਾ ਇਮਾਮ ਬਣਾ। (ਸੂਰਾ: ਅਲ-ਫੁਰਕਾਨ, 74)

ਐ ਸਾਡੇ ਅੱਲਾਹ ਮੈਨੂੰ ਨਸੀਬ ਕਰ ਕਿ ਮੈਂ ਤੇਰੇ ਇਹਸਾਨਾਂ ਦਾ ਧੰਨਵਾਦ ਕਰਾਂ, ਜੋ ਤੂੰ ਮੇਰੇ ਉੱਪਰ ਅਤੇ ਮੇਰੇ (ਮਾਤਾ-ਪਿਤਾ) ਉੱਪਰ ਕੀਤਾ ਹੈ ਅਤੇ ਇਹ ਕਿ ਮੈਂ ਨੇਕ ਕੰਮ ਕਰਾਂ ਜੋ ਤੈਨੂੰ ਪਸੰਦ ਆਉਣ। ਅਤੇ ਆਪਣੀ ਰਹਿਮਤ ਨਾਲ ਮੈਨੂੰ ਆਪਣੇ ਪਰਹੇਜ਼ਗਾਰ ਸੱਚੇ ਬੰਦਿਆਂ ਵਿਚ ਦਾਖਿਲ ਕਰ ਲੈ। (ਅਲ-ਨਮਲ, 19), ਐ ਸਾਡੇ ਅੱਲਾਹ ਤੇਰਾ ਰਹਿਮ ਅਤੇ ਤੇਰਾ ਗਿਆਨ ਹਰ ਚੀਜ ਉੱਪਰ ਛਾਇਆ ਹੋਇਆ ਹੈ ਤੂੰ ਉਹਨਾਂ ਲੋਕਾਂ ਨੂੰ ਬਖਸ਼ ਦੇ ਜਿਹਨਾਂ ਨੇ ਤੌਬਾ ਕੀਤੀ ਅਤੇ ਤੇਰੇ ਰਸਤੇ ਉੱਪਰ ਚੱਲਣ ਦੀ ਅਤੇ ਉਹਨਾਂ ਨੂੰ ਨਰਕ ਦੇ ਅਜ਼ਾਬ ਤੋਂ ਬਚਾ ਲਵੀਂ। ਐ ਅੱਲਾਹ, ਅਤੇ ਉਹਨਾਂ ਨੂੰ ਦਾਖਿਲ ਕਰ ਹਮੇਸ਼ਾ ਰਹਿਣ ਵਾਲੀਆਂ ਜੰਨਤਾਂ ਵਿਚ ਜਿਹਨਾਂ ਦਾ ਵਾਅਦਾ ਤੁਸੀਂ ਉਹਨਾਂ ਨਾਲ ਕੀਤਾ ਸੀ,ਅਤੇ ਉਹਨਾਂ ਦੇ ਮਾਤਾ-ਪਿਤਾ ਅਤੇ ਉਹਨਾਂ ਦੀਆਂ ਪਤਨੀਆਂ ਅਤੇ ਉਹਨਾਂ ਦੀ ਔਲਾਦ ਵਿਚੋਂ ਸੱਚੇ ਹੋਣ ਉਹਨਾਂ ਨੂੰ ਵੀ, ਤੂੰ ਸਭ ਤੋਂ ਵੱਡਾ ਸੂਝਵਾਨ ਹੈਂ। ਅਤੇ ਬਚਾ ਲਵੋ ਉਨਾਂ ਖਰਾਬੀਆਂ ਤੋਂ ਅਤੇ ਜਿਹਨਾਂ ਨੂੰ ਤੂੰ ਉਸ ਦਿਨ ਖਰਾਬੀਆਂ ਤੋਂ ਬਚਾ ਲਵੇਂ ਉਹਨਾਂ ਉੱਪਰ ਤੂੰ ਰਹਿਮ ਕੀਤਾ। ਅਤੇ ਇਹੀ ਵੱਡੀ ਕਾਮਯਾਬੀ ਹੈ। (ਸੂਰਾ: ਅਲ-ਮੋਮਿਨ, 7-9)

## ਸਾਡੀ ਮੱਦਦ ਕਰ

ਐ ਸਾਡੇ ਅੱਲਾਹ, ਸਾਨੂੰ ਦੁਨੀਆਂ ਵਿਚ ਭਲਾਈ ਦੇਵੋਂ, ਅਤੇ ਸਾਨੂੰ ਆਖਰਤ ਵਿਚ ਭਲਾਈ ਦੇਵੋ। ਅਤੇ ਸਾਨੂੰ ਅੱਗ ਦੇ ਅਜ਼ਾਬ ਤੋਂ ਬਚਾ ਲਵੋ। (ਸੂਰਾ: ਅਲ-ਬਕਰਾ, 201) ਐ ਸਾਡੇ ਅੱਲਾਹ, ਸਾਨੂੰ ਸਬਰ ਨਾਲ ਭਰ ਦੇਵੋਂ, ਅਤੇ ਸਾਡੇ ਕਦਮਾਂ ਨੂੰ ਜਮਾ ਦੇਵੋ। ਅਤੇ ਮੁਨਕਰ ਲੋਕਾਂ ਉੱਪਰ ਸਾਡੀ ਮੱਦਦ ਕਰੋ। (ਸੂਰਾ: ਅਲ-ਬਕਰਾ, 250) ਐ ਸਾਡੇ ਅੱਲਾਹ ਸਾਡੇ ਦਿਲਾਂ ਨੂੰ ਹਦਾਇਤ ਦੇਣ ਤੋਂ ਬਾਅਦ ਬਦਲ ਨਾ ਦੇਣਾ। ਅਤੇ ਸਾਨੂੰ ਆਪਣੇ ਕੋਲੋਂ ਰਹਿਮਤ ਪ੍ਰਦਾਨ ਕਰੋ। ਬੇਸ਼ੱਕ ਤੂੰ ਹੀ ਸਭ ਕੁਝ ਦੇਣ ਵਾਲਾ ਹੈਂ। (ਸੂਰਾ: ਆਲ-ਏ-ਇਮਰਾਨ, 8), ਐ ਸਾਡੇ ਅੱਲਾਹ, ਅਸੀਂ ਈਮਾਨ ਲਿਆਏ, ਸਾਡੇ ਗੁਨਾਹਾਂ ਨੂੰ ਬਖਸ਼ ਦੇਵੋ ਅਤੇ ਸਾਨੂੰ ਅੱਗ ਦੇ ਅਜ਼ਾਬ ਤੋਂ ਬਚਾ ਲਵੋ। (ਸੂਰਾ: ਆਲ-ਏ-ਇਮਰਾਨ, 16)

## ਸਾਡੇ ਸੀਨੇ (ਦਿਲ) ਨੂੰ ਪਵਿੱਤਰ ਕਰ ਦੇਵੋ

ਓ ਸਾਡੇ ਅੱਲਾਹ, ਸਾਨੂੰ ਬਖਸ਼ ਦਿਓ। ਅਤੇ ਸਾਡੇ ਉਹਨਾਂ ਭਾਈਆਂ ਨੂੰ ਵੀ ਜੋ ਸਾਡੇ ਤੋਂ ਪਹਿਲਾਂ ਈਮਾਨ ਲਿਆਏ ਅਤੇ ਸਾਡੇ ਦਿਲਾਂ ਵਿਚ ਈਮਾਨ ਵਾਲਿਆਂ ਲਈ (ਈਰਖਾ) ਨਾ ਰੱਖੋ।

ਐ ਸਾਡੇ ਅੱਲਾਹ, ਤੂੰ ਬਹੁਤ ਮਿਹਰਬਾਨ ਅਤੇ ਰਹਿਮ ਵਾਲਾ ਹੈਂ। (ਸੂਰਾ: ਅਲ-ਹਸ਼ਰ, 10)

ਐ ਸਾਡੇ ਅੱਲਾਹ ਅਸੀਂ ਤੇਰੇ ਉੱਪਰ ਭਰੋਸਾ ਕੀਤਾ ਅਤੇ ਅਸੀਂ ਤੇਰੇ ਵੱਲ ਖੁਦ ਨੂੰ ਜੋੜਿਆ ਅਤੇ ਤੇਰੇ ਹੀ ਵੱਲ ਵਾਪਿਸ ਆਉਣਾ ਹੈ।

ਐ ਸਾਡੇ ਅੱਲਾਹ, ਸਾਨੂੰ ਮੁਨਕਰ ਲੋਕਾਂ ਦੇ ਲਈ ਫਿਤਨਾ (ਵਿਵਾਦ) ਨਾ ਬਣਾ ਅਤੇ ਸਾਨੂੰ ਬਖਸ਼ ਦੇ। ਬੇਸ਼ੱਕ ਤੂੰ ਜ਼ਬਰਦਸਤ ਹੈਂ। ਸੂਝਵਾਨ ਹੈਂ। (4-5), ਐ ਸਾਡੇ ਅੱਲਾਹ, ਸਾਡੇ ਲਈ ਨੂਰ ਨੂੰ ਕਾਮਿਲ (ਸੰਪੂਰਨ) ਕਰ ਦੇ, ਅਤੇ ਸਾਨੂੰ ਬਖਸ਼ ਦਿਓ। ਤੁਹਾਡਾ ਹਰ ਚੀਜ਼ ਉੱਪਰ ਕੰਟਰੋਲ ਹੈਂ। (ਸੂਰਾ: ਅਲ-ਤਹਰੀਮ, 8)

## ਅੱਛਾ ਖਾਤਮਾ ਕਰ

ਐ ਸਾਡੇ ਅੱਲਾਹ, ਤੁਸੀਂ ਇਹ ਸਭ ਬੇਮਕਸਦ ਨਹੀਂ ਬਣਾਇਆ, ਤੂੰ ਪਵਿੱਤਰ ਹੈਂ, ਬਸ ਸਾਨੂੰ ਅੱਗ ਦੇ ਅਜ਼ਾਬ ਤੋਂ ਬਚਾ ਲਵੋ। ਐ ਸਾਡੇ ਅੱਲਾਹ, ਤੁਸੀਂ ਜਿਸਨੂੰ ਅੱਗ ਵਿਚ ਸੁੱਟਿਆ ਤੁਸੀਂ ਉਹਨੂੰ ਅਸਲ ਵਿਚ

ਰੁਸਵਾ ਕਰ ਦਿੱਤਾ, ਅਤੇ ਜ਼ਾਲਮਾਂ ਦਾ ਕੋਈ ਮਦਦਗਾਰ ਨਹੀਂ, ਐ ਸਾਡੇ ਅੱਲਾਹ, ਅਸੀਂ ਇਕ ਪੁਕਾਰਨ ਵਾਲੇ ਨੂੰ ਸੁਣਿਆ, ਜੋ ਈਮਾਨ ਦੇ ਵੱਲ ਬੁਲਾ ਰਿਹਾ ਸੀ, ਕਿ ਆਪਣੇ ਰੱਬ ਉੱਪਰ ਈਮਾਨ ਲਿਆਵੋ। ਬਸ ਅਸੀਂ ਈਮਾਨ ਲਿਆਏ, ਓ ਸਾਡੇ ਅੱਲਾਹ, ਸਾਡੇ ਗੁਨਾਹਾਂ ਨੂੰ ਬਖਸ਼ ਦਿਓ। ਅਤੇ ਸਾਡੀਆਂ ਬੁਰਾਈਆਂ ਨੂੰ ਸਾਡੇ ਤੋਂ ਦੂਰ ਕਰ ਦੇਵੋ। ਅਤੇ ਸਾਡਾ ਖਾਤਮਾ ਨੇਕ ਲੋਕਾਂ ਦੇ ਨਾਲ ਕਰੋ। ਓ ਸਾਡੇ ਅੱਲਾਹ, ਤੂੰ ਜੋ ਵਾਅਦੇ ਆਪਣੇ ਰਸੂਲਾਂ ਦੇ ਦੁਆਰਾ ਸਾਡੇ ਨਾਲ ਕੀਤੇ ਹਨ, ਉਹਨਾਂ ਨੂੰ ਸਾਡੇ ਨਾਲ ਪੂਰਾ ਕਰੋ, ਅਤੇ ਕਿਆਮਤ ਦੇ ਦਿਨ ਸਾਨੂੰ ਰੁਸਵਾਈ ਵਿਚ ਨ ਸੁੱਟਣਾ, ਬੇਸ਼ੱਕ ਤੂੰ ਆਪਣੇ ਵਾਅਦੇ ਦੇ ਖਿਲਾਫ ਕਰਨ ਵਾਲਾ ਨਹੀਂ। (ਸੂਰਾ: ਆਲ–ਏ–ਇਮਰਾਨ, 191–194)

## ਸਾਡੇ ਉੱਪਰ ਰਹਿਮ ਕਰੋ

ਐ ਸਾਡੇ ਅੱਲਾਹ, ਮੈਨੂੰ ਨਮਾਜ਼ ਕਾਇਮ ਕਰਨ ਵਾਲਾ ਬਣਾ ਅਤੇ ਮੇਰੀ ਔਲਾਦ ਨੂੰ ਵੀ, ਐ ਅੱਲਾਹ ਮੇਰੀ ਦੁਆ ਕਬੂਲ ਕਰ, ਐ ਸਾਡੇ ਅੱਲਾਹ, ਮੈਨੂੰ ਅਤੇ ਮੇਰੇ ਮਾਤਾ–ਪਿਤਾ ਨੂੰ ਅਤੇ ਸਾਰੇ ਈਮਾਨ ਵਾਲਿਆਂ ਨੂੰ ਉਸ ਦਿਨ ਮੁਆਫ਼ ਕਰ ਦਿਓ ਜਦੋਂ ਕਿ ਹਿਸਾਬ ਲਿਆ ਜਾਵੇਗਾ। (ਸੂਰਾ: ਇਬਰਾਹਿਮ, 40–41), ਐ ਸਾਡੇ ਅੱਲਾਹ, ਤੂੰ ਮੇਰੇ ਮਾਤਾ–ਪਿਤਾ ਉੱਪਰ ਰਹਿਮ ਕਰ, ਜਿਸ ਤਰ੍ਹਾਂ ਉਹਨਾਂ ਨੇ ਮੈਨੂੰ ਪਾਲਿਆ, ਜਦੋਂਕਿ ਮੈਂ ਛੋਟਾ ਸੀ। (ਸੂਰਾ: ਬਨੀ ਇਸਰਾਇਲ,25)

## ਸਾਨੂੰ ਵਿਵਾਦ ਨਾ ਬਣਾ

ਐ ਸਾਡੇ ਅੱਲਾਹ, ਅਸੀਂ ਆਪਣੀਆਂ ਜਾਨਾਂ ਉੱਪਰ ਜ਼ੁਲਮ ਕੀਤਾ, ਅਤੇ ਜੇਕਰ ਤੂੰ ਸਾਨੂੰ ਮੁਆਫ਼ ਨਾ ਕੀਤਾ ਅਤੇ ਸਾਡੇ ਉੱਪਰ ਰਹਿਮ ਨਾ ਕੀਤਾ ਤਾਂ ਅਸੀਂ ਘਾਟਾ ਸਹਿਣ ਵਾਲਿਆਂ ਵਿਚੋਂ ਹੋ ਜਾਵਾਂਗੇ। (ਸੂਰਾ: ਅਲ–ਆਰਾਫ਼, 23)

ਐ ਸਾਡੇ ਅੱਲਾਹ, ਸਾਡੇ ਅੰਦਰ ਸਬਰ ਭਰ ਦੇਵੋ, ਅਤੇ ਇਸ ਹਾਲ ਵਿਚ ਦੁਨੀਆਂ ਤੋਂ ਉਠਾਇਓ ਕਿ ਅਸੀਂ ਤੇਰੇ ਫਰਮਾਬਰਦਾਰ (ਆਗਿਆਕਾਰੀ) ਹੋਈਏ। (ਸੂਰਾ: ਅਲ–ਆਰਾਫ਼, 126), ਐ ਅੱਲਾਹ, ਤੂੰ ਹੀ ਸਾਡਾ ਮਦਦਗਾਰ ਹੈਂ, ਬਸ ਸਾਨੂੰ ਬਖਸ਼ ਦਿਓ। ਅਤੇ ਸਾਡੇ ਉੱਪਰ ਰਹਿਮ ਕਰੋ, ਅਤੇ ਤੂੰ ਸਭ ਤੋਂ ਚੰਗਾ ਅਤੇ ਰਹਿਮ ਵਾਲਾ ਹੈਂ। ਤੁਸੀਂ ਸਾਡੇ ਲਈ ਵੀ ਦੁਨੀਆਂ ਵਿਚ ਭਲਾਈ ਲਿਖ ਦਿਓ ਅਤੇ

ਆਖਰਤ ਵਿਚ ਵੀ। ਅਸੀਂ ਤੇਰੇ ਵੱਲ ਰੁਜੂਅ (ਧਿਆਨ) ਕੀਤਾ। (ਸੂਰਾ: ਅਲ-ਆਰਾਫ਼, 155-56), ਐ ਸਾਡੇ ਅੱਲਾਹ, ਸਾਨੂੰ ਜ਼ਾਲਿਮ ਲੋਕਾਂ ਦੇ ਲਈ ਵਿਵਾਦ ਨਾ ਬਣਾਓ। ਅਤੇ ਅਪਣੀ ਰਹਿਮਤ ਨਾਲ ਸਾਨੂੰ ਮੁਨਕਰਾਂ ਤੋਂ ਛੁਟਕਾਰਾ ਦਿਵਾ ਦਿਓ। (ਸੂਰਾ: ਸੂਨੁਮ, 85-86) ਇਹ ਜ਼ਮੀਨ ਅਤੇ ਆਸਮਾਨ ਨੂੰ ਪੈਦਾ ਕਰਨ ਵਾਲੇ ਤੂੰ ਹੀ ਮੇਰਾ ਮਿੱਤਰ ਹੈਂ, ਦੁਨੀਆਂ ਵਿਚ ਅਤੇ ਆਖਰਤ ਵਿਚ ਮੇਰਾ ਖਾਤਮਾ ਇਸਲਾਮ ਉੱਪਰ ਕਰੋ, ਅਤੇ ਮੈਨੂੰ ਨੇਕ ਲੋਕਾਂ ਦੇ ਨਾਲ ਸ਼ਾਮਿਲ ਕਰ ਦਿਓ। (ਸੂਰਾ: ਅਲ-ਯੂਸੁਫ਼, 101)

## ਸਾਡੇ ਕੰਮ ਨੂੰ ਦਰੁੱਸਤ ਕਰ ਦਿਓ

ਐ ਸਾਡੇ ਅੱਲਾਹ, ਤੁਸੀਂ ਮੈਨੂੰ ਜਿੱਥੇ ਵੀ ਲੈ ਜਾਵੋ, ਸੱਚ ਦੇ ਨਾਲ ਲੈ ਜਾਵੋ, ਅਤੇ ਜਿੱਥੋਂ ਮੈਨੂੰ ਬਾਹਰ ਕੱਢੋਂ ਸੱਚਾਈ ਦੇ ਨਾਲ ਹੀ ਕੱਢੋਂ, ਅਤੇ ਆਪਣੇ ਵਲੋਂ ਆਪਣੀ ਸ਼ਕਤੀ ਨੂੰ ਮੇਰਾ ਮਦਦਗਾਰ ਬਣਾ ਦਿਓ। (ਬਨੀ ਇਸਰਾਇਲ, 80), ਐ ਸਾਡੇ ਅੱਲਾਹ, ਸਾਨੂੰ ਆਪਣੇ ਕੋਲੋਂ ਰਹਿਮਤ ਦਿਓ। ਅਤੇ ਸਾਡੇ ਲਈ ਸਾਡੇ ਕੰਮ ਵਿਚ ਦਰੁਸਤੀ ਫਰਮਾਓ। (ਸੂਰਾ: ਅਲ-ਕਹਫ਼, 10)

## ਮੈਨੂੰ ਇਕੱਲਾ ਨਾ ਛੱਡੋ

ਐ ਸਾਡੇ ਅੱਲਾਹ, ਮੇਰਾ ਸੀਨਾ ਖੋਲ ਦਿਓ। ਅਤੇ ਮੇਰੇ ਕੰਮ ਨੂੰ ਮੇਰੇ ਲਈ ਆਸਾਨ ਕਰ ਦਿਓ, ਮੇਰੀ ਜ਼ੁਬਾਨ ਵਿਚ ਰਵਾਨਗੀ ਦਿਓ, ਤਾਂ ਕਿ ਲੋਕ ਮੇਰੀ ਗੱਲ ਸਮਝ ਸਕਣ। (ਤਾਹਾ, 25-28) ਐ ਸਾਡੇ ਅੱਲਾਹ, ਮੈਨੂੰ ਜ਼ਿਆਦਾ ਗਿਆਨ ਪ੍ਰਦਾਨ ਕਰੋ। (ਤਾਹਾ, 114), ਐ ਅੱਲਾਹ, ਮੈਨੂੰ ਬੀਮਾਰੀ ਲੱਗ ਗਈ ਹੈ ਅਤੇ ਤੂੰ ਸਭ ਤੋਂ ਵੱਡਾ ਮਿਹਰਬਾਨ ਹੈਂ। (ਅਲ-ਅੰਬੀਆ, 85), ਐ ਸਾਡੇ ਅੱਲਾਹ, ਮੈਨੂੰ ਇਕੱਲਾ ਨਾ ਛੱਡ ਦਿਓ ਅਤੇ ਤੂੰ ਸਭ ਤੋਂ ਚੰਗਾ ਵਾਰਿਸ ਹੈਂ। (ਅਲ-ਅੰਬੀਆ, 81), ਐ ਸਾਡੇ ਅੱਲਾਹ, ਮੈਨੂੰ ਬਰਕਤ ਵਾਲੀ ਜਗ੍ਹਾ ਵਿਚ ਭੇਜ ਅਤੇ ਤੂੰ ਸਭ ਤੋਂ ਬੇਹਤਰ ਭੇਜਣ ਵਾਲਾ ਹੈਂ। (ਸੂਰਾ: ਅਲ-ਮੋਮਿਨੂਨ, 29), ਐ ਸਾਡੇ ਅੱਲਾਹ, ਤੁਹਾਡੇ ਕੋਲ ਜੰਨਤ ਵਿਚ ਮੇਰੇ ਲਈ ਇਕ ਘਰ ਬਣਾ ਦਿਓ। (ਸੂਰਾ: ਅਲ-ਤਹਿਰੀਮ, 11), ਐ ਸਾਡੇ ਅੱਲਾਹ, ਜੋ ਭਲਾਈ ਤੂੰ ਮੇਰੇ ਉੱਪਰ ਕਰੇਂ, ਮੈਂ ਉਸ ਦਾ ਮੁਹਤਾਜ ਹਾਂ। (ਸੂਰਾ: ਅਲ-ਕਸਸ, 24), ਐ ਸਾਡੇ ਅੱਲਾਹ, ਫਸਾਦ ਕਰਨ ਵਾਲਿਆਂ ਦੇ ਮੁਕਾਬਲੇ ਵਿਚ ਮੇਰੀ ਮੱਦਦ ਕਰ।

(ਅਲ-ਅਨਕਬੂਤ, 30), ਐ ਅੱਲਾਹ, ਮੈਂ ਮਗ਼ਲੂਬ (ਅਧੀਨਸਥ) ਹੋ ਗਿਆ। ਬਸ ਤੁਸੀਂ ਮੇਰਾ ਬਦਲਾ ਲੈ ਲਵੋ। (ਸੂਰਾ: ਅਲ-ਕਸਰ, 10)

## ਅਜ਼ਾਬ ਤੋਂ ਬਚਾ

ਐ ਸਾਡੇ ਅੱਲਾਹ, ਮੈਂ ਤੇਰੀ ਸ਼ਰਣ ਚਾਹੁੰਦਾ ਹਾਂ, ਸ਼ੈਤਾਨਾਂ ਦੀ ਉਕਸਾਹਟ ਤੋਂ ਅਤੇ ਐ ਸਾਡੇ ਅੱਲਾਹ, ਮੈਂ ਤੇਰੀ ਸ਼ਰਣ ਚਾਹੁੰਦਾ ਹਾਂ, ਇਸ ਲਈ ਕਿ ਉਹ ਮੇਰੇ ਕੋਲ ਆਉਣ। (ਸੂਰਾ: ਅਲ-ਮੋਮਿਨੂਨ, 98-99) ਐ ਸਾਡੇ ਅੱਲਾਹ, ਅਸੀਂ ਈਮਾਨ ਲਿਆਏ, ਤੂੰ ਸਾਨੂੰ ਬਖਸ਼ ਦੇ, ਅਤੇ ਸਾਡੇ ਉੱਪਰ ਰਹਿਮ ਕਰ ਅਤੇ ਤੂੰ ਸਭ ਮਿਹਰਬਾਨਾਂ ਤੋਂ ਜ਼ਿਆਦਾ ਮਿਹਰਬਾਨ ਹੈਂ। (ਸੂਰਾ: ਅਲ-ਮੋਮਿਨੂਨ, 109), ਐ ਸਾਡੇ ਅੱਲਾਹ, ਜਹੰਨੁਮ ਦੇ ਆਜ਼ਾਬ (ਯਾਚਨਾ) ਨੂੰ ਸਾਡੇ 'ਚੋਂ ਖਤਮ ਕਰ ਦਿਓ। ਬੇਸ਼ੱਕ ਉਸਦਾ ਅਜ਼ਾਬ ਫੜਣ ਵਾਲਾ ਹੋਵੇ। (ਸੂਰਾ: ਅਲ-ਫੁਰਕਾਨ, 65)

❁

ਪੁਸਤਕ 'ਪਵਿੱਤਰ ਜੀਵਨ' ਦੇ ਲੇਖਕ ਮੌਲਾਨਾ ਵਹੀਦ-ਉਦ-ਦੀਨ ਖਾਂ ਇਸਲਾਮ ਦੇ ਪ੍ਰਸਿੱਧ ਵਿਦਵਾਨ ਹਨ। ਹੱਥਲੀ ਪੁਸਤਕ ਵਿਚ ਲੇਖਕ ਨੇ ਇਨਸਾਨ ਨੂੰ ਇਹ ਸੰਦੇਸ਼ ਦਿੱਤਾ ਹੈ ਕਿ ਜ਼ਿੰਦਗੀ ਨੂੰ ਪਵਿੱਤਰ ਢੰਗ ਨਾਲ ਕਿਵੇਂ ਬਤੀਤ ਕਰਨਾ ਹੈ। ਦੁਨੀਆਂ ਵਿਚ ਅਮਨ, ਸ਼ਾਂਤੀ ਤੇ ਭਾਈਚਾਰਾ ਕਿਵੇਂ ਬਣਾਈ ਰੱਖਣਾ ਹੈ। ਇਸ ਸੰਬੰਧੀ ਉਨ੍ਹਾਂ ਦੁਆਰਾ ਰਚਿਤ ਉਰਦੂ, ਹਿੰਦੀ ਪੁਸਤਕ "ਹਯਾਤ-ਏ-ਤੱਯਬਾ" ਵਿਚ ਵਿਸਥਾਰ ਪੂਰਵਕ ਖੁਲਾਸਾ ਕੀਤਾ ਗਿਆ ਹੈ। ਜਿਸ ਦੀ ਮੌਜੂਦਾ ਸਮੇਂ ਵਿਚ ਵਧੇਰੇ ਲੋੜ ਹੈ।

ਉਰਦੂ ਵਿੱਚ ਇਸ ਕਿਤਾਬ ਦਾ ਨਾਂ 'ਹਯਾਤ-ਏ-ਤਯੱਬਾ' ਹੈ ਜੋ ਸੂਰਾ: ਅਲ-ਨਹਲ ਦੀ ੧੭ਵੀਂ ਆਯਤ ਤੋਂ ਲਿਆ ਗਿਆ ਹੈ। ਉਸ ਆਯਤ ਦਾ ਅਨੁਵਾਦ ਹੈ:- "ਜੋ ਕੋਈ ਨੇਕ ਕੰਮ ਕਰੇਗਾ, ਤਾਂ ਅਸੀਂ ਦੁਨੀਆਂ ਵਿਚ 'ਅੱਛਾ ਜੀਵਨ' ਪ੍ਰਦਾਨ ਕਰਾਂਗੇ ਅਤੇ ਆਖਰਤ ਵਿਚ ਉਹਨਾਂ ਦੇ ਚੰਗੇ ਕਰਮਾਂ ਦੇ ਬਦਲੇ ਉਹਨਾਂ ਦਾ ਬਦਲਾ ਪ੍ਰਦਾਨ ਕਰਾਂਗੇ। ਇਸ ਆਇਤ ਵਿਚ ਅਰਬੀ ਵਿਚ 'ਹਯਾਤ-ਏ-ਤਯੱਬਾ' ਸ਼ਬਦ ਦੀ ਵਰਤੋਂ ਹੈ, ਜਿਸਦੇ ਅਰਥਾਂ ਨਾਲ ਹੀ ਆਇਤ ਦੇ ਦੂਸਰੇ ਟੁਕੜਿਆਂ ਤੋਂ ਪਰਦਾ ਹਟਦਾ ਹੈ। ਇਸ ਦਾ ਮਤਲਬ ਹੈ ਸੁੰਦਰ ਕਰਮਾਂ ਦੀ ਜ਼ਿੰਦਗੀ ।

CPS International
centre for peace & spirituality
www.cpsglobal.org

Goodword
www.goodwordbooks.com